# ਨਸ਼ਾ ਕੀ ਹੈ ?

ਮਹਾਨ ਕੋਸ਼ ਅਨੁਸਾਰ ਨਸ਼ੇ ਦਾ ਭਾਵ, ਅਮਲ, ਮਾਦਕ ਦ੍ਰਵ੍ਯ, ਦਿਮਾਗ ਨੂੰ ਕੋਭ ਕਰਨ ਵਾਲਾ ਪਦਾਰਥ ਹੈ। ਨਸ਼ੀਲੇ ਪਦਾਰਥਾਂ ਦੇ ਵਰਤਣ ਤੋਂ ਹੋਈ ਨੀਮ ਬਿਹੋਸ਼ੀ ਦੀ ਹਾਲਤ ਨੂੰ ਕੋਭ ਅਵਸਥਾ ਕਹਿੰਦੇ ਹਨ।

ਕੋਭ ਅਵਸਥਾ ਦਿਮਾਗ ਦੀ ਇੱਕ ਐਸੀ ਹਾਲਤ ਹੈ ਜੋ ਮਨੁੱਖ ਦਾ ਅਸਲੀਅਤ ਨਾਲੋਂ ਨਾਤਾ ਤੋੜ ਦਿੰਦੀ ਹੈ ਅਤੇ ਮਨੁੱਖ ਨੂੰ ਮਦਹੋਸ਼ੀ ਦੀ ਅਵਸਥਾ ਵਿੱਚ ਲੈ ਜਾਂਦੀ ਹੈ। ਇਸ ਹਾਲਤ ਵਿੱਚ ਨਾ ਮਨੁੱਖ ਸਹੀ ਸੋਚ ਸਕਦਾ ਹੈ ਅਤੇ ਨਾ ਹੀ ਸਹੀ ਕਰਮ ਕਰ ਸਕਦਾ ਹੈ ਕਿਉਂਕਿ ਮਨੁੱਖ ਦੀ ਮੱਤ ਦਾ ਸਹੀ ਸੋਚਣ ਸ਼ਕਤੀ ਨਾਲੋਂ ਨਾਤਾ ਟੁੱਟਾ ਹੋਇਆ ਹੁੰਦਾ ਹੈ। ਜੇ ਮਨੁੱਖ ਨਸ਼ੀਲੇ ਪਦਾਰਥ ਜ਼ਿਆਦਾ ਸੇਵਨ ਕਰ ਲਵੇ ਤਾਂ ਇਹ ਕੋਭ ਅਵਸਥਾ ਹੀ "ਪਾਗਲਪਨ" ਬਣ ਜਾਂਦੀ ਹੈ। ਐਸੀ ਅਵਸਥਾ ਵਿੱਚ ਜਿੱਥੇ ਮਨੁੱਖ ਨੂੰ ਮਾੜੇ ਚੰਗੇ ਦੀ ਪਰਖ ਨਹੀਂ ਰਹਿੰਦੀ ਉੱਥੇ ਉਸਦੀ ਆਪਣੇ ਅਤੇ ਪਰਾਏ ਦੀ ਸੂਝ ਵੀ ਖਤਮ ਹੋ ਜਾਂਦੀ ਹੈ। ਮਨੁੱਖ ਦੀ ਮੱਤ ਮਾਰੀ ਜਾਂਦੀ ਹੈ। ਮਰੀ ਹੋਏ ਮੱਤ ਅਧੀਨ ਮਨੁੱਖ ਲੋਕ ਪਰਲੋਕ ਵਿੱਚ ਬੇ-ਇੱਜ਼ਤ ਹੋ ਕੇ ਧੱਕੇ ਖਾਣ ਦੇ ਕਰਮ ਕਰ ਬੈਠਦਾ ਹੈ ਅਤੇ ਅੰਤ ਸਾਰੀ ਆਯੂ ਪਛਤਾਵੇ ਅਤੇ ਹਉਕਿਆਂ ਵਿੱਚ ਬਤੀਤ ਕਰਦਾ ਇੱਥੋਂ ਤੁਰ ਜਾਂਦਾ ਹੈ। ਨਸ਼ੇ ਅਧੀਨ ਬਣੀ ਐਸੀ ਪਾਗਲ-ਪਨ ਦੀ ਅਵਸਥਾ ਵਿੱਚ ਨਸ਼ੱਈ ਮਨੁੱਖ ਨੂੰ ਨਾ ਸਰਕਾਰ ਦਾ ਡਰ, ਨਾ ਹੀ ਸਮਾਜ ਦੀ ਲੱਜਾ ਅਤੇ ਨਾ ਹੀ ਪ੍ਰਮਾਤਮਾ ਦਾ ਭੈਅ ਰਹਿੰਦਾ ਹੈ। ਉਹ ਪਾਗਲ-ਪਨ ਦੀ ਅਵਸਥਾ ਵਿੱਚ ਮਨ ਆਈਆਂ ਕਰਦਾ, ਆਪਣਾ ਲੋਕ ਪਰਲੋਕ ਵਿਗਾੜੀ ਜਾਂਦਾ ਹੈ। ਨਸ਼ੱਈ ਮਨੁੱਖ ਦੀ ਬਣੀ ਦਸ਼ਾ ਪ੍ਰਥਾਇ ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਨ ਕੀਤਾ ਹੈ—

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**
**ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ।**

*ਸਲੋਕ ਮ: ੩, ਪੰਨਾ ੫੫੪*



ਨਸ਼ੇ ਅਧੀਨ ਬਣੀ ਮਦਹੋਸ਼ੀ ਦੀ ਅਵਸਥਾ ਵਿੱਚ ਮਨੁੱਖ ਆਪਣੀ ਹੀ ਖਿਆਲੀ ਦੁਨੀਆ ਰਚ ਲੈਂਦਾ ਹੈ, ਜੋ ਬਿਲਕੁਲ ਹਵਾਈ ਕਿਲਿਆਂ ਦੀ ਤਰ੍ਹਾਂ ਬੇ-ਬੁਨਿਆਦੀ ਰਚਨਾ ਹੁੰਦੀ ਹੈ, ਇਸ ਦਾ ਅਸਲੀਅਤ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੁੰਦਾ। ਜਿਉਂ ਜਿਉਂ ਨਸ਼ੇ ਦਾ ਪ੍ਰਭਾਵ ਘੱਟਦਾ ਹੈ, ਤਿਉਂ-ਤਿਉਂ ਮਦਹੋਸ਼ੀ ਅਵਸਥਾ ਅਧੀਨ ਬਣੀ ਹੋਈ ਕਲਪਿਤ ਦੁਨੀਆਂ ਵੀ ਖਤਮ ਹੋਣ ਲੱਗ ਜਾਂਦੀ ਹੈ ਅਤੇ ਅਸਲੀਅਤ ਮਨੁੱਖ ਦੇ ਸਾਹਮਣੇ ਆ ਸਾਕਾਰ ਹੁੰਦੀ ਹੈ। ਉਸ ਅਸਲੀਅਤ ਨੂੰ, ਜਿਸ ਨੂੰ ਮਨੁੱਖ ਨੇ ਨਸ਼ਾ ਪੀ ਕੇ ਭੁਲਾਉਣ ਦਾ ਜਤਨ ਕੀਤਾ ਸੀ ਮੁੜ ਵੇਖ ਕੇ ਮਨੁੱਖ ਪਹਿਲਾਂ ਤੋਂ ਵੀ ਜ਼ਿਆਦਾ ਦੁਖੀ ਅਤੇ ਪ੍ਰੇਸ਼ਾਨ ਹੁੰਦਾ ਹੈ, ਮੁੜ ਪ੍ਰੇਸ਼ਾਨੀ ਅਤੇ ਦੁਖ ਤੋਂ ਨਿਜ਼ਾਤ ਪਾਉਣ ਲਈ ਅਤੇ ਮਦਹੋਸ਼ੀ ਦੀ ਕਲਪਿਤ ਰਚਨਾ ਨੂੰ ਪ੍ਰਾਪਤ ਕਰਨ ਲਈ ਮਨੁੱਖ ਨਸ਼ੇ ਦਾ ਮੁੜ ਸੇਵਨ ਕਰ ਲੈਂਦਾ ਹੈ। ਬਾਰ-ਬਾਰ ਨਸ਼ਾ ਸੇਵਨ ਦੇ ਕਰਮ, ਆਦਤ ਬਣ ਕੇ ਮਨੁੱਖ ਦੇ ਸੁਭਾਅ ਦਾ ਅੰਗ ਬਣ ਜਾਂਦੇ ਹਨ ਜੋ ਮਨੁੱਖ ਨੂੰ ਆਪਣਾ ਸਦੀਵੀ ਗੁਲਾਮ ਬਣਾ ਲੈਂਦੇ ਹਨ। ਇਹ ਨਸ਼ੱਈ ਸੁਭਾਅ ਦੀ ਗੁਲਾਮੀ ਮਨੁੱਖ ਦਾ ਉਨਾਂ ਚਿਰ ਖਹਿੜਾ ਨਹੀਂ ਛੱਡਦੀ ਜਿਨਾਂ ਚਿਰ ਮਨੁੱਖ ਹੱਸਦੇ ਵੱਸਦੇ ਸੰਸਾਰ ਤੋਂ ਸ਼ਮਸ਼ਾਨ ਘਾਟ ਵਿੱਚ ਨਹੀਂ ਪੁੱਜ ਜਾਂਦਾ।

ਜੇ ਕਿਤੇ ਚੰਗੀ ਸੁਹਬਤ ਦੁਆਰਾ ਜਾਂ ਗੁਰੂ ਉਪਦੇਸ਼ ਨੂੰ ਸੁਣ ਕੇ ਨਸ਼ੱਈ ਮਨੁੱਖ ਦੇ ਮਨ ਵਿੱਚ ਨਸ਼ੇ ਨੂੰ ਛੱਡਣ ਲਈ ਕੁਝ ਸੰਸਕਾਰ ਬਣਦੇ ਵੀ ਹਨ, ਉਨ੍ਹਾਂ ਚੰਗੇ ਸੰਸਕਾਰਾਂ ਉੱਤੇ ਨਸ਼ਾ ਸੇਵਨ ਕਰਨ ਦੇ ਸੁਭਾਵੀ ਸੰਸਕਾਰ ਹਾਵੀ ਹੋ ਕੇ, ਚੰਗੇ ਸੰਸਕਾਰਾਂ ਨੂੰ ਸਾਕਾਰ ਨਹੀਂ ਹੋਣ ਦਿੰਦੇ। ਮਨੁੱਖ ਨਸ਼ੇ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੋਇਆ ਵੀ ਨਸ਼ੇ ਦੀ ਗ੍ਰਿਫ਼ਤ ਚੋਂ ਨਿਕਲ ਨਹੀਂ ਸਕਦਾ। ਭਾਈ ਗੁਰਦਾਸ ਜੀ ਦਾ ਪੰਜ ਸੌ ਇਕਾਨਵੇਂ ਸਵੱਯੇ ਵਿੱਚ ਪ੍ਰਗਟਾਇਆ ਹੋਇਆ ਫੁਰਮਾਨ ਨਸ਼ੱਈ ਮਨੁੱਖ ਉੱਤੇ ਐਨ ਲਾਗੂ ਹੋ ਨਿਬੜਦਾ ਹੈ। ਆਪ ਜੀ ਦੀ ਫੁਰਮਾਨ ਹੈ—

**ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ ॥**
**ਤਾਂਕੇ ਬਸਿ ਭਯੋ ਛਾਡਯੋ ਚਾਹੈ ਪੈ ਨ ਛੂਟਈ ॥**
**ਜੈਸੇ ਜੂਆ ਖੇਲ ਬਿਤ ਹਾਰ ਬਿਲਖੈ ਜੁਆਰੀ ॥**
**ਤਊ ਪਰ ਜੁਆਰਨ ਦੀ ਸੰਗਤਿ ਨ ਟੁਟਈ ॥**
**ਜੈਸੇ ਚੋਰ ਚੋਰੀ ਜਾਤ ਹਿਰਦੈ ਸਹਕਤ ਪੁਨਿ ॥**
**ਤਜਤ ਨ ਚੋਰੀ ਜੌ ਲੌ ਸੀਸ ਹੀ ਨ ਫੂਟਈ ॥**

**ਤੈਸੇ ਸਭ ਕਹਤ ਸੁਨਤ ਮਾਯਾ ਦੁਖਦਾਈ।**
**ਕਾਹੂ ਪੈ ਨ ਜੀਤੀ ਪਰੈ ਮਾਯਾ ਜਗ ਲੂਟਈ ॥ ੫੯੧ ॥**

ਜਿਸ ਤਰ੍ਹਾਂ ਪੋਸਤ ਪੀਣ ਵਾਲਾ ਅਮਲੀ ਮਨੁੱਖ, ਸਿਆਣਿਆ ਪਾਸੋਂ ਅਮਲ ਦੇ ਅਵਗੁਣ ਸੁਣਦਾ ਵੀ ਹੈ ਅਤੇ ਖੁਦ ਆਪ ਵੀ ਆਪਣੇ ਮੂੰਹ ਵਿੱਚੋਂ ਨਸ਼ੇ ਨੂੰ ਮਾੜਾ ਕਹਿੰਦਾ, ਆਪਣੇ ਬਚਿਆਂ ਨੂੰ ਤੇ ਹੋਰਨਾਂ ਨੂੰ ਨਸ਼ੇ ਤੋਂ ਬਚਣ ਦਾ ਉਪਦੇਸ਼ ਵੀ ਕਰਦਾ ਹੈ ਪਰ ਖੁਦ ਨਸ਼ਿਆਂ ਦਾ ਇੰਨਾ ਗੁਲਾਮ ਹੋ ਜਾਂਦਾ ਹੈ ਕਿ ਉਹ ਨਸ਼ੇ ਨੂੰ ਛੱਡਣਾ ਚਾਹੁੰਦਾ ਹੋਇਆ ਵੀ ਛੱਡ ਨਹੀਂ ਸਕਦਾ। ਨਸ਼ੱਈ ਮਨੁੱਖ ਦੀ ਹਾਲਤ ਐਨ ਉਸ ਜੁਆਰੀਏ ਵਰਗੀ ਹੋ ਜਾਂਦੀ ਹੈ ਜੋ ਜੂਆ ਖੇਲ ਕੇ ਸਾਰੀ ਸੰਪਦਾ ਹਾਰ ਦਿੰਦਾ ਹੈ ਅਤੇ ਸੰਪਦਾ ਦੇ ਹਾਰ ਜਾਣ ਦਾ ਦੁੱਖ ਵੀ ਮਹਿਸੂਸ ਕਰਦਾ ਹੈ ਅਤੇ ਮਾਇਕ ਤੰਗੀ ਕਾਰਣ ਰੋਂਦਾ ਅਤੇ ਵਿਰਲਾਪ ਵੀ ਕਰਦਾ ਹੈ ਪਰ ਜੂਆ ਖੇਡਣ ਦੀ ਮਾੜੀ ਲਤ ਅਤੇ ਜੂਆਰੀਆਂ ਦੀ ਕੁਸੰਗਤ ਨੂੰ ਛੱਡ ਵੀ ਨਹੀਂ ਸਕਦਾ। ਇੱਕ ਹੋਰ ਉਦਾਹਰਣ ਦੇ ਕੇ ਭਾਈ ਸਾਹਿਬ ਫ਼ੁਰਮਾਉਂਦੇ ਹਨ ਕਿ ਨੱਸ਼ਈ ਮਨੁੱਖ ਦੀ ਹਾਲਤ ਉਸ ਚੋਰ ਵਰਗੀ ਬਣ ਜਾਂਦੀ ਹੈ ਜਿਸ ਨੂੰ ਪਤਾ ਵੀ ਹੈ ਕਿ ਚੋਰੀ ਕਰਨਾ ਮਾੜਾ ਕਰਮ ਹੈ। ਉਹ ਚੋਰੀ ਕਰਨ ਦੇ ਫਲ ਸਰੂਪ ਮਿਲਣ ਵਾਲੇ ਦੰਡ ਨੂੰ ਵੀ ਜਾਣਦਾ ਹੈ ਅਤੇ ਹਰ ਸਮੇਂ ਡਰਦਾ ਵੀ ਰਹਿੰਦਾ ਹੈ ਕਿ ਮੇਰੇ ਇਸ ਮਾੜੇ ਕਰਮ ਦਾ ਕਿਸੇ ਨੂੰ ਪਤਾ ਨਾ ਲਗ ਜਾਵੇ ਅਤੇ ਸਹਿਮ ਵਾਲਾ ਜੀਵਨ ਬਤੀਤ ਕਰਦਾ ਹੈ। ਕਿਸੇ ਕਿਸੇ ਸਮੇਂ ਚੋਰੀ ਛੱਡ ਦੇਣ ਦਾ ਹੌਂਸਲਾ ਵੀ ਕਰਦਾ ਹੈ ਪਰ ਚੋਰੀ ਕਰਨ ਦੇ ਸੁਭਾਵੀ ਸੰਸਕਾਰ ਉਸ ਨੂੰ ਚੋਰੀ ਨਹੀਂ ਛੱਡਣ ਦਿੰਦੇ। ਇੱਕ ਦਿਨ ਚੋਰੀ ਕਰਨ ਦਾ ਬਣਿਆ ਸੁਭਾਅ ਹੀ ਚੋਰ ਦੀ ਮੌਤ ਦਾ ਕਾਰਣ ਬਣ ਜਾਂਦਾ ਹੈ। ਤਿਵੇਂ ਸਾਰੇ ਮਨੁੱਖ ਮਾਇਆ ਦੇ ਜੰਜਾਲ ਨੂੰ ਦੁਖਦਾਈ ਕਹਿੰਦੇ ਸੁਣਦੇ ਹਨ ਪਰ ਇਹ ਮਾਇਆ ਕਿਸੇ ਪਾਸੋਂ ਜਿੱਤੀ ਨਹੀਂ ਜਾਂਦੀ ਸਗੋਂ ਇਹ ਸਾਰੇ ਸੰਸਾਰ ਨੂੰ ਆਪਣੇ ਫੰਦਿਆ ਵਿੱਚ ਫਸਾ ਕੇ ਖੁਆਰ ਕਰ ਪ੍ਰਭੂ ਤੋਂ ਵਿਛੋੜ ਰਹੀ ਹੈ।



# ਨਸ਼ੇ ਕਿਵੇਂ ਲਗਦੇ ਹਨ ?

## 1. ਮਾਤਾ ਪਿਤਾ ਦੀ ਸੰਗਤ ਵਿੱਚੋਂ

ਜਿਹੜੇ ਮਾਤਾ ਪਿਤਾ ਖੁਦ ਆਪ ਨਸ਼ਾ ਵਰਤਣ ਦੇ ਆਦੀ ਹੋ ਚੁੱਕੇ ਹਨ ਅਤੇ ਉਹ ਸਮੇਂ ਸਮੇਂ ਆਪਣੇ ਬੱਚਿਆਂ ਦੇ ਸਾਹਮਣੇ ਨਸ਼ਾ ਵਰਤਦੇ ਹਨ, ਅਕਸਰ ਅਜਿਹੇ ਪ੍ਰਵਾਰਾਂ ਦੇ ਬੱਚੇ ਸਮਾਂ ਮਿਲਣ ਤੇ ਨਸ਼ਿਆਂ ਦਾ ਸੇਵਨ ਕਰਨ ਲਗ ਜਾਂਦੇ ਹਨ। ਕਿਉਂਕਿ ਬੱਚੇ ਵਿੱਚ ਦੋ ਗੁਣ ਬੜੇ ਪ੍ਰਬਲ ਹੁੰਦੇ ਹਨ। ਪਹਿਲਾ, ਜੋ ਬੱਚਾ ਅੱਖਾਂ ਨਾਲ ਵੇਖਦਾ ਹੈ ਉਹ ਹੀ ਕਰਨ ਲੱਗ ਜਾਂਦਾ ਹੈ, ਦੂਸਰਾ, ਜੋ ਕੰਨਾਂ ਨਾਲ ਸੁਣਦਾ ਹੈ ਉਸ ਸੁਣੇ ਹੋਏ ਚੰਗੇ ਜਾਂ ਮਾੜੇ ਨੂੰ ਜ਼ੁਬਾਨ ਰਾਹੀਂ ਬੋਲਕੇ ਸਾਕਾਰ ਕਰਦਾ ਹੈ। ਭਾਵੇਂ ਅਜਿਹੇ ਮਾਤਾ-ਪਿਤਾ, ਮਨ ਕਰਕੇ ਇਹ ਨਹੀਂ ਚਾਹੁੰਦੇ ਕਿ ਉਨ੍ਹਾਂ ਦਾ ਬੱਚਾ ਨਸ਼ੇ ਵਰਤਣ ਲੱਗ ਜਾਵੇ ਅਤੇ ਸਮੇਂ-ਸਮੇਂ ਉਹ ਆਪਣੇ ਬੱਚਿਆਂ ਨੂੰ ਨਸ਼ਿਆਂ ਦਾ ਸੇਵਨ ਕਰਨ ਤੋਂ ਵਰਜਦੇ ਵੀ ਹਨ ਅਤੇ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਬਾਰੇ ਦੱਸਦੇ ਵੀ ਹਨ। ਭਾਵੇਂ ਬੱਚੇ ਮਾਂ-ਬਾਪ ਦੇ ਸਾਹਮਣੇ ਖੁਲ੍ਹ ਕੇ ਕੁਝ ਨਹੀਂ ਕਹਿ ਸਕਦੇ ਪਰ ਸੂਖਸ਼ਮ ਰੂਪ ਵਿੱਚ ਉਹ ਮਹਿਸੂਸ ਕਰਦੇ ਹਨ ਕਿ ਜੇ ਨਸ਼ਿਆਂ ਨੂੰ ਸੇਵਨ ਕਰਨ ਵਿੱਚ ਇੰਨੀਂ ਬੁਰਿਆਈ ਹੈ ਤਾਂ ਫਿਰ, ਇਹ (ਮਾਤਾ-ਪਿਤਾ) ਕਿਉਂ ਵਰਤਦੇ ਹਨ। ਕਈ ਜੁਰਅਤ ਵਾਲੇ ਬੱਚੇ ਇਹ ਕਹਿਣ ਦਾ ਹੀਆ ਕਰ ਵੀ ਲੈਂਦੇ ਹਨ ਕਿ ਜੇ ਨਸ਼ੇ ਦਾ ਸੇਵਨ ਸਾਡੇ ਲਈ ਮਾੜਾ ਹੈ ਤਾਂ ਕੀ ਤੁਹਾਡੇ ਵਾਸਤੇ ਇਹ ਗੁਣਕਾਰੀ ਹੈ ? ਜਿਸ ਦਾ ਜਵਾਬ ਮਾਤਾ-ਪਿਤਾ ਪਾਸ ਨਹੀਂ ਹੁੰਦਾ।

## 2. ਮੈਰਿਜ ਪੈਲਿਸਾਂ ਅਤੇ ਪਾਰਟੀ ਹਾਲਾਂ ਵਿੱਚੋਂ

ਅੱਜ ਕੱਲ ਵਿਆਹ-ਸ਼ਾਦੀਆਂ ਅਤੇ ਪਾਰਟੀਆਂ ਸਮੇਂ ਬੱਚਿਆਂ ਨੂੰ ਮਾਤਾ ਪਿਤਾ ਨਾਲ ਜਾਂ ਇਕੱਲੇ ਜਦੋਂ ਮੈਰਿਜ ਪੈਲਸਾਂ ਜਾਂ ਹਾਲਾਂ ਵਿੱਚ ਜਾਣ ਦਾ ਸਮਾਂ ਮਿਲਦਾ ਹੈ ਉੱਥੇ ਵੀ ਬਹਿਰੇ ਜਦੋਂ ਬਾਰ-ਬਾਰ ਉਨ੍ਹਾਂ ਅੱਗੇ ਤਰ੍ਹਾਂ-ਤਰ੍ਹਾਂ ਦੀ ਸ਼ਰਾਬ ਦੇ ਗਲਾਸ ਲਿਆ ਕੇ ਪੀਣ ਲਈ ਪੇਸ਼ ਕਰਦੇ ਹਨ, ਸਾਥੀਆਂ ਦੇ ਕਹਿਣ ਨਾਲ ਜਾਂ ਸੁਤੇ ਹੀ ਸੁਆਦ ਚੱਖਣ ਲਈ ਉਨ੍ਹਾਂ ਬੱਚਿਆਂ ਦਾ ਮਨ ਲਲਚਾ ਜਾਂਦਾ ਹੈ ਅਤੇ ਉਹ ਮੁਫਤ ਦੀ ਮਿਲ ਰਹੀ ਸ਼ਰਾਬ ਨੂੰ ਔਖ ਸੌਖ ਨਾਲ ਇੱਕ ਵਾਰ ਪੀ ਲੈਂਦੇ ਹਨ, ਥੋੜ੍ਹੇ ਚਿਰ ਬਾਅਦ ਜਦੋਂ ਉਨ੍ਹਾਂ ਨੂੰ ਕੁਝ ਸਰੂਰ ਜਿਹਾ ਆਉਂਦਾ ਹੈ ਅਤੇ ਉਹ ਸਰੀਰ ਵਿੱਚ ਨਵਾਂ-ਪਨ ਮਹਿਸੂਸ ਕਰਦੇ ਹਨ। ਸਾਥੀਆਂ ਨਾਲ ਰਲ ਕੇ ਨੱਚਣ-ਟੱਪਣ ਲੱਗ ਜਾਂਦੇ ਹਨ। ਪੀਤੇ ਹੋਏ ਪੈੱਗ ਦਾ ਅਸਰ ਉਤਰਨ ਤੇ ਉਹ ਮੁੜ ਨਸ਼ੇ ਦਾ ਸੇਵਨ ਕਰ ਲੈਂਦੇ ਹਨ। ਇਸ ਤਰ੍ਹਾਂ ਕਰਦੇ-ਕਰਦੇ ਅਨਜਾਣ ਪੁਣੇ ਵਿੱਚ ਬੱਚੇ ਨਸ਼ਿਆਂ ਦੀ

ਗ੍ਰਿਫ਼ਤ ਵਿੱਚ ਆ ਜਾਂਦੇ ਹਨ। ਸਹਿਜੇ-ਸਹਿਜੇ ਇਹ ਆਦਤ ਪੱਕ ਕੇ ਉਨ੍ਹਾਂ ਨੂੰ ਪੱਕੇ ਅਮਲੀ ਬਣਾ ਦਿੰਦੀ ਹੈ ਜੋ ਭਵਿੱਖ ਵਿੱਚ ਉਨ੍ਹਾਂ ਦੇ ਜੀਵਨ ਨੂੰ ਬਰਬਾਦ ਕਰਨ ਦਾ ਕਾਰਣ ਬਣ ਜਾਂਦੀ ਹੈ। ਪਾਰਟੀ ਸਮੇਂ ਮਾਂ-ਬਾਪ ਆਪ ਖੁਦ ਖਾਣ ਪੀਣ ਅਤੇ ਮੇਲ ਮਿਲਾਪ ਦੇ ਕਾਰਜ ਵਿੱਚ ਰੁਝੇ ਹੁੰਦੇ ਹਨ। ਬੱਚਿਆਂ ਵਿੱਚ ਅਜੇ ਦੂਰ ਅੰਦੇਸ਼ੀ ਦੀ ਘਾਟ ਹੁੰਦੀ ਹੈ ਇਸ ਲਈ ਉਹ ਆਪਣੇ ਮਾਂ-ਬਾਪ ਦੀ ਅਣਗਿਹਲੀ ਦਾ ਲਾਭ ਉਠਾ ਕੇ, ਨਸ਼ੇ ਦੀ ਬਿਮਾਰੀ ਨੂੰ ਸਹੇੜ ਕੇ ਖੁਸ਼ ਹੁੰਦੇ ਹਨ।

## 3. ਅਗਿਆਨਤਾ ਕਾਰਨ

ਕਿਸੇ ਵੀ ਮਾੜੀ ਚੀਜ਼ ਤੋਂ ਮਨੁੱਖ ਉਤਨਾ ਚਿਰ ਹੀ ਬਚ ਸਕਦਾ ਹੈ, ਜਿਤਨਾ ਚਿਰ ਉਸ ਵਸਤੂ ਦੇ ਔਗੁਣਾਂ ਨਾਲ ਨਫਰਤ ਕਰਦਾ ਅਤੇ ਉਸ ਵਸਤੂ ਦੇ ਸੇਵਨ ਕਰਨ ਉਪ੍ਰੰਤ ਨਿਕਲਣ ਵਾਲੇ ਮਾੜੇ ਅੰਜਾਮ ਤੋਂ ਸਾਵਧਾਨ ਰਹਿੰਦਾ ਹੈ। ਜਦੋਂ ਕੋਈ ਅਗਿਆਨਤਾ ਵੱਸ ਜਾਂ ਲਾ-ਪ੍ਰਵਾਹੀ ਅਧੀਨ ਜਾਂ ਜਾਣ ਬੁਝ ਕੇ, ਉਸ ਦੇ ਔਗੁਣਾਂ ਨੂੰ ਅਖੋਂ-ਪਰੋਖੇ ਕਰਕੇ ਜਾਂ ਗਾਫਲ ਹੋ ਕੇ ਉਸ ਦੇ ਮਾੜੇ ਪਨ ਨੂੰ ਵੀ ਪਿਆਰ ਕਰਦਾ ਅਤੇ ਔਗੁਣਾਂ ਨੂੰ ਵੀ ਗੁਣ ਦੇ ਰੂਪ ਵਿੱਚ ਸਵੀਕਾਰ ਕਰ ਲੈਂਦਾ ਹੈ ਫਿਰ ਮਨੁੱਖ ਕਦੇ ਵੀ ਉਸ ਮਾੜੀ ਚੀਜ਼ ਦੇ ਵਰਤਣ ਤੋਂ ਜਾਂ ਮਾੜੇ ਕੰਮ ਤੋਂ ਬਚ ਨਹੀਂ ਸਕਦਾ।

ਕਦੇ ਸਮਾਂ ਸੀ, ਜੋ ਕੋਈ ਮਨੁੱਖ ਮਾੜੀ ਸੋਹਬਤ ਨਾਲ ਰਲ ਕੇ ਸ਼ਰਾਬ ਪੀ ਲੈਂਦਾ ਸੀ ਉਹ ਉਨਾਂ ਚਿੱਰ ਆਪਣੇ ਬੱਚਿਆਂ ਅਤੇ ਵਡੇਰਿਆਂ ਦੇ ਸਾਹਮਣੇ ਪ੍ਰਵਾਰ ਵਿੱਚ ਜਾਣ ਦਾ ਹੀਆ ਨਹੀਂ ਸੀ ਕਰਦਾ ਜਿੰਨਾਂ ਚਿਰ ਉਹ ਪੂਰਾ ਸੋਫੀ ਹਾਲਤ ਵਿੱਚ ਨਾ ਹੋ ਜਾਵੇ। ਨਸ਼ੱਈ ਹਾਲਤ ਵਾਲਾ ਸਮਾਂ ਉਹ ਲੁਕ ਛਿਪ ਕੇ ਪੂਰਾ ਕਰਦਾ ਸੀ। ਪਰ ਅੱਜ ਹਾਲਾਤ ਐਸੇ ਬਣ ਗਏ ਹਨ ਕਿ ਤਿੰਨ ਪੀਹੜੀਆਂ (ਬਾਪ-ਪੁੱਤਰ ਅਤੇ ਪੋਤਰਾ) ਇਕੱਠੇ ਬੈਠ ਕੇ ਸ਼ਰਾਬ ਨੂੰ ਸੋਸ਼ਲ ਡ੍ਰਿੰਕ (Social Drink) ਦਾ ਨਾਉਂ ਦੇ ਕੇ ਪੀਣ ਵਿੱਚ ਮਾਣ ਸਮਝਦੇ ਹਨ।

## 4. ਮਹਿਮਾਨ ਨਿਵਾਜ਼ੀ ਕਰਦਿਆਂ ਕਰਾਉਦਿਆਂ

ਅਜ ਕੱਲ ਘਰਾਂ ਵਿੱਚ ਆਏ ਮਹਿਮਾਨਾਂ ਦੀ ਖਾਤਰਦਾਰੀ ਵੀ ਸ਼ਰਾਬ ਪਿਲਾਏ ਤੋਂ ਬਿਨਾਂ ਅਧੂਰੀ ਸਮਝੀ ਜਾਂਦੀ ਹੈ। ਉਧਰ ਮਹਿਮਾਨ ਨੂੰ ਵੀ ਜਿੰਨੇ ਮਰਜੀ ਚੰਗੇ ਭੋਜਨ ਅਤੇ ਪਦਾਰਥ ਖੁਆਏ-ਪਿਆਏ ਜਾਣ ਪਰ ਉਸ ਦੀ ਪ੍ਰਸੰਨਤਾ ਉਨਾਂ ਚਿਰ ਨਹੀਂ ਹੁੰਦੀ, ਜਿੰਨਾਂ ਚਿਰ ਉਸ ਨੂੰ ਸ਼ਰਾਬ (ਸ਼ਰਾਰਤ ਦਾ ਪਾਣੀ) ਨਾ ਪਿਲਾਈ ਜਾਵੇ। ਜਦੋਂ ਸ਼ਰਾਰਤ ਦੇ ਪਾਣੀ ਦੇ ਪੈਗ ਮਿਲ ਗਏ ਤਾਂ ਮਹਿਮਾਨ ਦੀ ਸੰਤੁਸ਼ਟਤਾ ਹੋ ਗਈ ਸਮਝੋ ਕਿਉਂਕਿ ਸ਼ਰਾਬ ਦੇ ਪੈਗ ਪੀਂਦਿਆ ਹੀ ਥੋੜ੍ਹੇ ਸਮੇਂ ਵਿੱਚ ਉਹ ਕੋਭ ਅਵਸਥਾ ਵਿੱਚ ਚਲਾ ਜਾਂਦਾ ਹੈ, ਫਿਰ ਨਾ ਚੰਗੇ ਖਾਣੇ ਦੀ ਲੋੜ ਨਾ ਆਉ ਭਗਤ ਦੀ ਲਾਲਸਾ, ਨਾ ਚੰਗੀ ਸੇਜਾ ਦੀ ਆਸ ਕਿਉਂਕਿ ਉਹ ਕੋਭ ਅਵਸਥਾ ਅਧੀਨ



ਆਪਣੀ ਰਚੀ ਨਵੀਂ ਦੁਨੀਆਂ ਵਿੱਚ ਚਲਾ ਜਾਂਦਾ ਹੈ। ਇਸ ਸੰਸਾਰ ਨਾਲੋਂ ਉਸ ਦਾ ਨਾਤਾ ਹੀ ਟੁੱਟ ਜਾਂਦਾ ਹੈ। ਪੰਜ-ਛੇ ਘੰਟੇ ਬਾਅਦ ਹੀ ਮੁੜ ਉਸ ਦਾ ਸੰਪਰਕ ਇਸ ਦੁਨੀਆਂ ਨਾਲ ਬਣਦਾ ਹੈ ਜਦੋਂ ਨਸ਼ੇ ਦੀ ਤੋਟ ਆਉਣੀ ਹੈ। ਇਸ ਤਰ੍ਹਾਂ ਮਹਿਮਾਨ ਨਿਵਾਜ਼ੀ ਕਰਦਿਆਂ ਅਤੇ ਕਰਾਉਂਦਿਆਂ ਨਿਤ ਨਵੇਂ ਅਮਲੀ ਬਣ ਰਹੇ ਹਨ ਜਿਨ੍ਹਾਂ ਦੀ ਗਿਣਤੀ ਬੜੀ ਤੇਜ਼ੀ ਨਾਲ ਵੱਧ ਰਹੀ ਹੈ।

## 5. ਨਸ਼ੱਈਆਂ ਦੀ ਸੰਗਤ ਅਤੇ ਨਸ਼ਿਆਂ ਦੀ ਸ਼ੋਭਾ ਸੁਣਨ ਦੁਆਰਾ

ਸਾਡੇ ਨਿੱਤ ਦੇ ਜੀਵਨ ਉਪਰ ਸੰਗਤ ਦਾ ਬਹੁਤ ਅਸਰ ਪੈਂਦਾ ਹੈ। ਜਿਹੋ ਜਿਹੇ ਬੰਦਿਆਂ ਦੀ ਮਨੁੱਖ ਸੰਗਤ ਕਰਦਾ ਹੈ, ਉਹੋ ਜਿਹਾ ਹੀ ਉਸਦਾ ਜੀਵਨ ਬਣ ਜਾਂਦਾ ਹੈ। ਬਾਬਾ ਕਬੀਰ ਜੀ ਦਾ ਫੁਰਮਾਨ ਹੈ **"ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲ ਖਾਇ"** ਜਦੋਂ ਕਿਤੇ ਅਗਿਆਨਤਾ ਅਧੀਨ ਜਾਂ ਮਜ਼ਬੂਰੀ ਵੱਸ ਮਨੁੱਖ ਨਸ਼ੱਈਆਂ ਦੀ ਸੰਗਤ ਦਾ ਸ਼ਿਕਾਰ ਹੋ ਜਾਂਦਾ ਹੈ ਨਸ਼ੱਈ ਮਨੁੱਖ ਨਸ਼ਿਆਂ ਦੀ ਲੋਰ ਵਿੱਚ ਨਸ਼ਿਆਂ ਦੀ ਉਸਤਤ ਦੇ ਪੜੁੱਲ ਬੰਨਦੇ ਹੋਏ ਕੋਕੀਨ ਨੂੰ "ਪ੍ਰਮਾਤਮਾ ਦਾ ਤੋਹਫਾ", ਸ਼ਰਾਬ ਨੂੰ "ਹੁਸਨਪਰੀ", ਹੈਰੋਇਨ ਜੋ ਮਨੁੱਖ ਦਾ ਮਾਣ-ਸਤਿਕਾਰ, ਧਨ-ਧਾਮ ਸਭ ਜੜੋਂ ਉਡਾ ਦਿੰਦੀ ਹੈ, ਨੂੰ "ਉਡਣ-ਪਰੀ", ਅਫੀਮ ਨੂੰ "ਸਵਰਗਾਂ ਦੀ ਰਾਣੀ" ਕਹਿ ਕੇ ਸਤਿਕਾਰਦੇ ਅਤੇ ਪੋਸਤ ਨੂੰ "ਨਸ਼ਿਆਂ ਦਾ ਬਾਦਸ਼ਾਹ" ਦੱਸ ਕੇ ਆਦਰ ਦਿੰਦੇ ਅਤੇ ਸ਼ਾਇਰੀ ਕਰਦੇ ਨਸ਼ਿਆਂ ਨੂੰ "ਸਵਰਗਾਂ ਦੇ ਝੂਟੇ" ਦਿਵਾਉਣ ਵਾਲੇ ਕਹਿ ਕੇ ਇੱਥੋਂ ਤੱਕ ਉਸਤਤ ਕਰਦੇ ਹਨ ਕਿ :

**ਪੋਸਤਾ ਦਿਲ ਦੋਸਤਾ ਤੇਰਾ ਸੋਨੇ ਮੜ੍ਹਾਵਾਂ ਬੂਟਾ॥**
**ਲਖ ਲਖ ਦੀ ਤੇਰੀ ਇੱਕ ਇੱਕ ਲੋਰੀ ਅਰਬਾਂ ਦਾ ਤੇਰਾ ਝੂਟਾ॥**

ਵਰਗੀਆਂ ਤੁਕ ਬੰਦੀਆਂ ਜਦੋਂ ਲੋਰ ਵਿੱਚ ਗਾਉਂਦੇ ਹਨ ਤਾਂ ਭੋਲੇ-ਭਾਲੇ ਮਨੁੱਖ ਦਾ ਦਿਲ ਵੀ ਡੋਲ ਜਾਂਦਾ ਹੈ ਕਿ ਸ਼ਾਇਦ ਸਚਮੁੱਚ ਹੀ, ਨਸ਼ੇ ਦਾ ਪਿਆਲਾ ਪੀਣ ਨਾਲ, ਲੱਖਾਂ ਕਰੋੜਾਂ ਰੁਪਈਆਂ ਦੇ ਸਵਰਗੀ ਝੂਟੇ ਮਿਲ ਜਾਂਦੇ ਹੋਣ। ਇਹੋ ਜਿਹੀ ਡਾਵਾਂਡੋਲੀ ਸਥਿਤੀ ਦਾ ਨਸ਼ੱਈ ਮਨੁੱਖ ਫਾਇਦਾ ਲੈ ਕੇ ਸੋਫੀ ਮਨੁੱਖ ਨੂੰ ਆਪਣੇ ਨਾਲ ਰਲਾਉਣ ਲਈ ਮੁਫ਼ਤ ਵਿੱਚ ਨਸ਼ੇ ਦਾ ਪਿਆਲਾ ਪਿਲਾ ਦਿੰਦੇ ਹਨ। ਪਿਆਲਾ ਪੀਤਾ, ਸਰੂਰ ਆਇਆ, ਦੁਨੀਆਂ ਭੁਲੀ, ਦੋ ਚਾਰਵਾਰੀ ਅਜਿਹਾ ਸਮਾਂ ਬਣ ਗਿਆ, ਸਮਝੋ ਇੱਕ ਹੋਰ ਪੱਕੇ ਅਮਲੀ ਨੇ ਨਸ਼ੱਈ ਦੁਨੀਆਂ ਵਿੱਚ ਜਨਮ ਲੈ ਲਿਆ।

## 6. ਥਕਾਵਟ ਦੂਰ ਕਰਨ ਦੇ ਬਹਾਨੇ

ਆਪਣੇ ਅਤੇ ਪ੍ਰਵਾਰ ਦੀ ਰੋਜੀ ਰੋਟੀ ਕਮਾਉਣ ਲਈ ਜਦੋਂ ਮਨੁੱਖ ਸਰੀਰਕ ਮੁਸ਼ੱਕਤ ਦਾ ਕੰਮ ਕਰਦਾ ਥਕੇਵਾਂ ਮਹਿਸੂਸ ਕਰਦਾ ਹੈ, ਸਰੀਰ ਪਾਸੋਂ ਹੋਰ ਕੰਮ ਲੈਣ ਲਈ ਅਤੇ ਥਕੇਵੇਂ ਨੂੰ ਦੂਰ ਕਰਨ ਲਈ ਮਨੁੱਖ ਕਿਸੇ ਨਸ਼ੇ ਦਾ ਜਾਂ ਗੋਲੀਆਂ,

ਕੈਪਸੂਲਾਂ ਦਾ ਸਹਾਰਾ ਲੈਂਦਾ ਹੈ। ਨਸ਼ੇ ਆਸ਼ਰਤ ਹੋਣ ਕਰਕੇ ਮਨੁੱਖ ਕੰਮ ਵੀ ਵਾਧੂ ਕਰ ਲੈਂਦਾ ਹੈ ਅਤੇ ਥਕੇਵੇਂ ਦੇ ਦੁੱਖ ਤੋਂ ਵੀ ਮੁਕਤ ਰਹਿੰਦਾ ਹੈ। ਕੰਮ ਦੇ ਲਾਲਚ ਕਾਰਣ ਅਤੇ ਥਕੇਵੇਂ ਤੋਂ ਛੁਟਕਾਰਾ ਪਾਈ ਰੱਖਣ ਲਈ ਹਰ ਰੋਜ਼ ਮਨੁੱਖ ਨਸ਼ੇ ਦਾ ਆਸਰਾ ਲੈਂਦਾ-ਲੈਂਦਾ ਇੱਕ ਦਿਨ ਬਿਲਕੁਲ ਹੀ ਨਸ਼ੇ ਦੇ ਸਹਾਰੇ ਹੋ ਜਾਂਦਾ ਹੈ।

## 7. ਮਾਲਕਾਂ ਵੱਲੋਂ ਕਾਮਿਆਂ ਤੋਂ ਵੱਧ ਕੰਮ ਲੈਣ ਲਈ ਨਸ਼ਿਆਂ ਦੀ ਵਰਤੋਂ

ਅੱਜ ਕੱਲ ਇੱਕ ਹੋਰ ਗੱਲ ਵੀ ਵੇਖਣ ਅਤੇ ਸੁਣਨ ਵਿੱਚ ਆਈ ਹੈ ਕਿ ਜਿਮੀਂਦਾਰ ਲੋਕ ਜਾਂ ਫੈਕਟਰੀ ਮਾਲਕ ਆਪਣੇ ਕਾਮਿਆਂ ਪਾਸੋਂ ਵਧੇਰੇ ਕੰਮ ਲੈਣ ਲਈ ਜਾਂ ਤਾਂ ਆਪਣੇ ਕਾਮਿਆਂ ਨੂੰ ਸਿੱਧੇ ਰੂਪ ਵਿੱਚ ਘਟੀਆ ਦਰਜੇ ਦਾ ਨਸ਼ਾ ਮੁਫ਼ਤ ਵਿੱਚ ਦਿੰਦੇ ਹਨ ਜਾਂ ਫਿਰ ਉਨ੍ਹਾਂ ਨੂੰ ਸੌ ਮੀਲ ਦੀ ਚਾਹ ਪਿਲਾਣ ਦੇ ਬਹਾਨੇ ਚਾਹ ਵਿੱਚ ਭੁੱਕੀ ਆਦਿ ਨਸ਼ੇ ਪਾ ਕੇ ਪਿਲਾ ਦਿੰਦੇ ਹਨ। ਕੰਮ ਕਰਨ ਵਾਲੇ ਵੀ ਸੌ ਮੀਲ ਦੀ ਚਾਹ ਪੀ ਕੇ ਦੋ ਸੌ ਮੀਲ ਦਾ ਕੰਮ ਕਰ ਕਰਕੇ ਖੁਸ਼ ਹੁੰਦੇ ਹਨ। ਉਨ੍ਹਾਂ ਨੂੰ ਇਹ ਨਹੀਂ ਪਤਾ ਚਲਦਾ ਕਿ ਮਾਲਕ ਉਨ੍ਹਾਂ ਨਾਲ ਦਗਾ ਕਮਾ ਕੇ ਉਨ੍ਹਾਂ ਨੂੰ ਸਦੀਵ ਕਾਲ ਲਈ ਨਸ਼ਿਆਂ ਦੀ ਗਰਕਣ ਵਿੱਚ ਸੁੱਟ ਰਿਹਾ ਹੈ। ਇਸੇ ਤਰ੍ਹਾਂ ਹਰ ਰੋਜ਼ ਸੌ ਮੀਲ ਦੀ ਚਾਹ ਪੀਦਿਆਂ ਪੀਦਿਆਂ ਥੋੜ੍ਹੇ ਸਮੇਂ ਵਿੱਚ ਹੀ ਸੌ ਅਮਲੀਆਂ ਦਾ ਇੱਕ ਹੋਰ ਟੋਲਾ ਤਿਆਰ ਹੋ ਜਾਂਦਾ ਹੈ।

## 8. ਬੇਰੁਜ਼ਗਾਰੀ ਕਾਰਣ ਨਸ਼ੇ

ਅੱਜ ਸਾਰੀ ਦੁਨੀਆਂ ਵਿੱਚ ਹੀ ਬੇਰੁਜਗਾਰੀ ਵੱਧ ਚੁੱਕੀ ਹੈ। ਕੰਪਿਊਟਰ ਅਤੇ ਮਸ਼ੀਨਰੀ ਦਾ ਜੁੱਗ ਹੋਣ ਕਾਰਣ ਮੱਧ ਵਰਗ ਦੇ ਪੜ੍ਹੇ ਲਿਖੇ ਨੌਜਵਾਨਾਂ ਲਈ ਰੋਜ਼ਗਾਰ ਦੇ ਮੌਕੇ ਬਹੁਤ ਘੱਟ ਗਏ ਹਨ। ਅਜੋਕਾ ਨੌਜਵਾਨ ਸਰੀਰਕ ਮੁਸ਼ੱਕਤ ਦੇ ਕੰਮ ਕਰਨ ਵਿੱਚ ਆਪਣੀ ਹੇਠੀ ਸਮਝਦਾ ਹੈ। ਉੱਪਰਲੀ ਪੱਧਰ ਦਾ ਕੰਮ ਉਸ ਨੂੰ ਮਿਲਦਾ ਨਹੀਂ ਕਿਉਂਕਿ ਉਸ ਲੈਵਲ ਦੀ ਪੜ੍ਹਾਈ ਅਤੇ ਤਜਰਬਾ ਉਸ ਪਾਸ ਨਹੀਂ ਹੁੰਦਾ। ਘਰੇਗੀ ਲੋੜਾਂ ਜਿਉਂ ਕੀਆਂ ਤਿਉਂ ਰਹਿੰਦੀਆਂ ਹਨ। ਮਾਂ-ਬਾਪ, ਪ੍ਰਵਾਰ, ਉਸ ਦੇ ਹੱਥਾਂ ਵੱਲ ਝਾਕਦਾ ਹੈ। ਅਜਿਹੀ ਸਥਿਤੀ ਵਿੱਚ ਮਨੁੱਖ ਉੱਪਰ ਮਾਨਸਿਕ ਤਨਾਉ ਬਣ ਜਾਂਦਾ ਹੈ। ਅਜਿਹੇ ਮਾਨਸਿਕ ਤਨਾਉ, ਅਤੇ ਚਿੰਤਾ ਨੂੰ ਦੂਰ ਕਰਨ ਲਈ ਮਨੁੱਖ ਨਸ਼ਿਆਂ ਦਾ ਸਹਾਰਾ ਲੈਂਦਾ ਹੈ। ਕੁਝ ਘੰਟਿਆਂ ਦਾ ਸਮਾਂ ਤਾਂ ਨਸ਼ੇ ਦੀ ਮਦਹੋਸ਼ੀ ਵਿੱਚ ਬੀਤ ਜਾਂਦਾ ਹੈ, ਨਸ਼ੇ ਦੀ ਲੋਰ ਘੱਟਣ ਉਪ੍ਰੰਤ ਮਨੁੱਖ ਦੇ ਦਿਮਾਗ ਉੱਪਰ ਮੁੜ ਚਿੰਤਾ ਅਤੇ ਫਿਕਰ ਭਾਰੂ ਹੋ ਜਾਂਦੇ ਹਨ। ਚਿੰਤਾ ਫਿਕਰ ਦੇ ਬੋਝ ਨੂੰ ਦੂਰ ਕਰਨ ਲਈ ਮਨੁੱਖ ਮੁੜ ਨਸ਼ਿਆਂ ਦਾ ਸਹਾਰਾ ਲੈਂਦਾ ਹੈ। ਸਮੱਸਿਆਂ ਦੀ ਜੜ੍ਹ ਜਿਉਂ ਦੀ ਤਿਉਂ ਰਹਿੰਦੀ ਹੈ। ਸਗੋਂ ਘਰੋਗੀ ਖਰਚੇ ਦੇ ਨਾਲ ਨਸ਼ੇ ਦੇ ਖਰਚੇ ਦਾ ਬੋਝ ਹੋਰ ਵੱਧ ਜਾਂਦਾ ਹੈ। ਮਾਇਕ ਤੰਗੀ ਮਨੁੱਖ ਦਾ ਹੋਰ ਗਲਾ ਘੁਟਣਾ ਸ਼ੁਰੂ ਕਰ ਦਿੰਦੀ ਹੈ।



ਐਸੀ ਹਾਲਤ ਵਿੱਚ ਮਨੁੱਖ ਕੋਈ ਛੋਟਾ ਵੱਡਾ ਰੁਜ਼ਗਾਰ ਚਲਾਉਣ ਦੀ ਥਾਂ ਪੁਰਖਿਆਂ ਦੀ ਬਣਾਈ ਵਿਰਾਸਤ ਨੂੰ ਹੀ ਚਲਦਾ ਕਰਨਾ ਅਰੰਭ ਦਿੰਦਾ ਹੈ। ਨਸ਼ੇ ਦੀ ਗ੍ਰਿਫਤ ਵਿੱਚ ਫਸੇ ਹੋਏ ਮਨੁੱਖ ਦੀ ਹਾਲਤ ਅਜਿਹੀ ਬਣ ਜਾਂਦੀ ਹੈ ਕਿ ਕਈ ਵਾਰੀ ਮਨੁੱਖ ਅਮੋਲਕ ਮਨੁੱਖਾ ਜਨਮ ਤੋਂ ਵੀ ਖਲਾਸੀ ਪ੍ਰਾਪਤ ਕਰਨ ਪ੍ਰਤੀ ਸੋਚਣਾ ਅਰੰਭ ਕਰ ਦਿੰਦਾ ਹੈ ਅਤੇ ਮਾਨਸਿਕ ਤਨਾਓ ਅਧੀਨ ਆਤਮ ਹੱਤਿਆਰਾ ਬਣ ਜਾਂਦਾ ਹੈ।

## 9. ਇਲੈਕਸ਼ਨਾ ਵਿੱਚੋਂ ਨਸ਼ਿਆਂ ਦੀ ਲਾਗ

ਸਾਡੇ ਦੇਸ਼ ਵਿੱਚ ਲੋਕ ਰਾਜ ਹੈ। ਲੋਕ ਰਾਜ ਵਿੱਚ ਮੁਖੀ ਬਣਨ ਲਈ ਵੋਟ ਚਾਹੀਦੇ ਹਨ। ਵੋਟਾਂ ਦੀ ਪ੍ਰਾਪਤੀ ਵਾਸਤੇ ਰਾਜਨੀਤਿਕ ਬੰਦੇ ਜਿੱਥੇ ਘਰਾਂ-ਘਰਾਂ ਵਿੱਚ ਜਾ ਕੇ ਹੱਥ ਜੋੜ ਕੇ ਪਿਆਰ ਨਾਲ ਵੋਟ ਲਈ ਵਾਸਤਾ ਪਾਉਂਦੇ ਹਨ, ਮਾਇਆ ਨਾਲ ਵੋਟ ਖਰੀਦਦੇ ਹਨ, ਉੱਥੇ ਵੋਟਾਂ ਦੀ ਪ੍ਰਾਪਤੀ ਲਈ ਘਰ-ਘਰ ਨਸ਼ੇ ਪਹੁੰਚਾਉਣੇ ਉਹ ਆਪਣਾ ਫ਼ਰਜ ਸਮਝਦੇ ਹਨ। ਬਹੁਤੇ ਇਲੈਕਸ਼ਨ ਦਫ਼ਤਰਾਂ ਵਿੱਚ ਅੰਨ ਦੇ ਲੰਗਰ ਨਾਲ ਬਾ-ਕਾਇਦਾ ਹਰ ਕਿਸਮ ਦੇ ਨਸ਼ਿਆਂ ਦਾ ਪ੍ਰਵਾਹ ਚਲਾਇਆ ਜਾਂਦਾ ਹੈ। ਇਲੈਕਸ਼ਨ ਚਾਹੇ ਪਿੰਡ ਪੱਧਰ ਦੀ ਹੋਵੇ ਜਾਂ ਇਲਾਕਾ ਪੱਧਰ ਦੀ ਹੋਵੇ, ਨਸ਼ਿਆਂ ਦੇ ਸਾਧਨ ਤੋਂ ਬਿਨਾਂ ਜਿੱਤਣੀ ਅਸੰਭਵ ਬਣ ਗਈ ਹੈ।

ਜਿਵੇਂ ਸਮਾਜ ਪੰਚ, ਸਰਪੰਚ, ਐਮ. ਐਲ. ਏ., ਐਮ. ਪੀ ਚੁਣ ਕੇ ਸਰਕਾਰ ਦੀ ਝੋਲੀ ਪਾਉਂਦੇ ਹਨ ਤਿਵੇਂ ਚੁਣੇ ਹੋਏ ਪੰਚ, ਸਰਪੰਚ, ਐਮ. ਐਲ. ਏ. ਅਤੇ ਐਮ. ਪੀ ਇਲੈਕਸ਼ਨਾਂ ਦੇ ਦਿਨਾਂ ਵਿੱਚ ਹਜ਼ਾਰਾਂ ਨਵੇਂ ਅਮਲੀ ਤਿਆਰ ਕਰਕੇ ਸਮਾਜ ਨੂੰ ਸੌਂਪ ਜਾਂਦੇ ਹਨ ਕਿਉਂਕਿ ਜਿਹੜੇ ਮਨੁੱਖ ਇਲੈਕਸ਼ਨਾਂ ਦੇ ਦਿਨਾਂ ਵਿੱਚ ਮੁਫ਼ਤ ਦੀ ਸ਼ਰਾਬ ਅਤੇ ਹਰ ਕਿਸਮ ਦਾ ਨਸ਼ਾ ਖੁੱਲ੍ਹੇ ਰੂਪ ਵਿੱਚ ਇੱਕ ਮਹੀਨਾ ਜਾਂ ਵੱਧ ਸਮਾਂ ਵਰਤ ਲੈਂਦਾ ਹੈ, ਉਹ ਸਰਟੀਫਾਈਡ (ਤਸਦੀਕਸ਼ੁਦਾ) ਅਮਲੀ ਬਣ ਜਾਂਦਾ ਹੈ। ਇਲੈਕਸ਼ਨ ਜਿੱਤਣ ਵਾਲੇ ਤਾਂ ਜਿੱਤ ਪ੍ਰਾਪਤ ਕਰਨ ਉਪ੍ਰੰਤ ਉੱਚ ਅਹੁਦਿਆਂ ਤੇ ਜਾ ਬਿਰਾਜਦੇ ਹਨ, ਇੱਧਰ ਇਲੈਕਸ਼ਨਾਂ ਵਿੱਚੋਂ ਤਿਆਰ ਹੋਏ ਅਮਲੀ ਆਪਣਾ ਨਸ਼ਾ ਪੂਰਾ ਕਰਨ ਲਈ ਪ੍ਰਵਾਰ ਦੇ ਪੇਟ ਵਿੱਚ ਲੱਤ ਮਾਰਨੀ ਅਰੰਭ ਕਰ ਦਿੰਦੇ ਹਨ। ਘਰਾਂ ਵਿੱਚ ਕਲੇਸ਼ ਬਣ ਜਾਂਦਾ ਹੈ। ਜਮੀਨਾਂ ਜਾਇਦਾਦਾਂ ਵਿਕਣੀਆਂ ਆਰੰਭ ਹੋ ਜਾਂਦੀਆਂ, ਕਿਸ ਵਾਸਤੇ ? ਨਸ਼ਾ ਪੂਰਾ ਕਰਨ ਵਾਸਤੇ।

## 10. ਸੁਸਾਇਟੀ ਪ੍ਰਭਾਵ ਅਧੀਨ ਨਸ਼ਿਆਂ ਦਾ ਲੱਗਣਾ

ਕਈ ਵਾਰੀ ਵੇਖਣ ਵਿੱਚ ਆਇਆ ਹੈ ਕਿ ਚੰਗੇ-ਚੰਗੇ ਦਾਨੇ ਸੱਜਣ ਜੋ ਖੁਦ ਨਸ਼ਿਆਂ ਦੇ ਬੁਰੇ ਪ੍ਰਭਾਵ ਤੋਂ ਜਾਣੂ ਹਨ ਅਤੇ ਦੂਸਰਿਆਂ ਨੂੰ ਵੀ ਜਾਗ੍ਰਿਤ ਕਰਦੇ ਹਨ, ਖੁਦ ਨਸ਼ਿਆਂ ਦੀ ਗ੍ਰਿਫਤ ਵਿੱਚ ਆ ਜਾਂਦੇ ਹਨ। ਪੁੱਛਣ ਤੇ ਉੱਤਰ ਮਿਲਦਾ ਹੈ ਕਿ ਮੈਂ ਤਾਂ ਖੁਦ ਇਨ੍ਹਾਂ ਨਸ਼ਿਆਂ ਦਾ ਵਿਰੋਧੀ ਸਾਂ ਪਰ ਸੁਸਾਇਟੀ ਦੇ ਦਬਾਉ

ਅਧੀਨ ਮੈਂ ਨਸ਼ਿਆਂ ਦੀ ਭੈੜੀ ਆਦਤ ਦਾ ਗੁਲਾਮ ਬਣ ਗਿਆ ਹਾਂ। ਯਾਦ ਰੱਖਣ ਵਾਲੀ ਗੱਲ ਹੈ ਕਿ ਅਸੂਲ ਅਤੇ ਸੱਚਾਈ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਵਾਲੇ ਮਨੁੱਖ ਉੱਤੇ ਕਦੇ ਵੀ ਸੁਸਾਇਟੀ ਦਾ ਪ੍ਰਭਾਵ ਨਹੀਂ ਪੈਂਦਾ ਸਗੋਂ ਸੁਸਾਇਟੀ, ਅਸੂਲ ਅਤੇ ਸੱਚਾਈ ਵਾਲੇ ਮਨੁੱਖ ਦਾ ਪ੍ਰਭਾਵ ਕਬੂਲਦੀ ਅਤੇ ਕਦਰ ਕਰਦੀ ਹੈ। ਸੁਸਾਇਟੀ ਦਾ ਪ੍ਰਭਾਵ ਉਦੋਂ ਹੀ ਮਨੁੱਖ ਉੱਤੇ ਹਾਵੀ ਹੁੰਦਾ ਹੈ ਜਦੋਂ ਮਨੁੱਖ ਆਪਣੀ ਜ਼ਮੀਰ ਨੂੰ ਹੀਣਤਾ ਭਾਵ ਵਿੱਚ ਲਿਜਾ ਕੇ ਆਪਣੇ ਅਸੂਲ ਦਾ ਤਿਆਗ ਕਰ, ਆਪਣੀ ਸੁਰਤ ਨੂੰ ਦੂਸਰੇ ਦੀ ਸੁਰਤ ਅਧੀਨ ਦੁਬੇਲ ਕਰ ਦਿੰਦਾ ਹੈ। ਦੁਬੇਲ ਹੋਈ ਸੁਰਤ ਦਾ ਆਪਣਾ ਅਸੂਲ ਕੋਈ ਨਹੀਂ ਰਹਿੰਦਾ। ਅਜਿਹਾ ਦੁਬੇਲ ਸੁਰਤੀ ਦਾ ਮਾਲਕ ਸਮਾਜ ਅਤੇ ਸੁਸਾਇਟੀ ਦੀ ਨਿਗ੍ਹਾ ਵਿੱਚ ਵੀ ਸਤਿਕਾਰ ਨਹੀਂ ਪਾਉਂਦਾ। ਕਦਰ ਹਮੇਸ਼ਾ ਆਪਣੇ ਅਸੂਲ ਉੱਤੇ ਪਹਿਰਾ ਦੇਣ ਵਾਲਿਆਂ ਦੀ ਹੀ ਹੁੰਦੀ ਹੈ। ਅਸਲ ਵਿੱਚ ਸੁਸਾਇਟੀ ਪ੍ਰੈਸ਼ਰ ਵੀ ਉਹ ਮਨੁੱਖ ਹੀ ਕਬੂਲਦਾ ਹੈ, ਜਿਸ ਦੀ ਆਪਣੀ ਜ਼ਮੀਰ ਕਮਜ਼ੋਰ ਹੁੰਦੀ ਹੈ। ਤਕੜੀ ਜ਼ਮੀਰ ਅਤੇ ਅਸੂਲ ਦਾ ਧਾਰਨੀ ਮਨੁੱਖ ਭਾਵੇਂ ਇਕੱਲਾ ਹੀ ਕਿਉਂ ਨਾ ਰਹਿ ਜਾਵੇ ਸਾਰਾ ਸਮਾਜ ਅਤੇ ਸੁਸਾਇਟੀ ਉਸ ਦਾ ਸਤਿਕਾਰ ਮਾਣ ਕਰਦੀ ਹੈ। ਇਸ ਲਈ ਕਦੇ ਵੀ ਮਾੜੀ ਸੁਸਾਇਟੀ ਦੇ ਪ੍ਰਭਾਵ ਅਧੀਨ ਆਪਣੇ ਅਸੂਲ ਦਾ ਤਿਆਗ ਨਹੀਂ ਕਰਨਾ ਚਾਹੀਦਾ ਅਤੇ ਨਾ ਹੀ ਨਸ਼ੇ ਦੀ ਬੁਰੀ ਲਤ ਵਿੱਚ ਫਸਣਾ ਚਾਹੀਦਾ ਹੈ।

## 11. ਪ੍ਰਵਾਰਿਕ ਝਗੜੇ

ਸੰਸਾਰ ਵਿੱਚ ਵਿਚਰਦਿਆਂ ਕਈ ਵਾਰੀ ਪ੍ਰਵਾਰ ਵਿੱਚ ਪਤੀ-ਪਤਨੀ ਦਾ, ਪਿਉ-ਪੁੱਤਰ ਦਾ ਤਕਰਾਰ ਹੋ ਜਾਂਦਾ ਹੈ। ਘਰੇਗੀ ਕਲੇਸ਼ ਹੀ ਮਨੁੱਖ ਦੇ ਮਾਨਸਿਕ ਤਨਾਉ ਦਾ ਕਾਰਨ ਬਣ ਜਾਂਦਾ ਹੈ। ਮਨੁੱਖ ਇਸ ਤਕਰਾਰ ਅਤੇ ਝਗੜੇ ਦਾ ਮੁੱਢੋ ਹੱਲ ਲੱਭਣ ਦੀ ਥਾਂ ਆਪਣੇ ਮਾਨਸਿਕ ਤਨਾਉ ਤੋਂ ਬੱਚਣ ਲਈ ਨਸ਼ਿਆਂ ਦਾ ਆਸਰਾ ਲੈ ਲੈਂਦਾ ਹੈ। ਨਸ਼ਿਆਂ ਦੇ ਸੇਵਨ ਕਰਨ ਨਾਲ ਅਕਲ ਬਿਲਕੁਲ ਹੀ ਮਾਰੀ ਜਾਂਦੀ ਹੈ। ਅਜਿਹੀ ਨਸ਼ੀਲੀ ਬਾਵਰੀ ਹਾਲਤ ਵਿੱਚ ਮਨੁੱਖ ਮਾਨਸਿਕ ਤਨਾਉ ਤੋਂ ਬਚਦਾ ਘਰ ਵਿੱਚ ਹੋਰ ਕਲੇਸ਼ ਵਧਾ ਲੈਂਦਾ ਹੈ। ਜਿਉਂ-ਜਿਉਂ ਕਲੇਸ਼ ਵੱਧਦਾ ਹੈ, ਤਿਉਂ-ਤਿਉਂ ਮਨੁੱਖ ਦਾ ਦਿਮਾਗੀ ਤਨਾਉ ਵੱਧਦਾ ਹੈ। ਜਿਉਂ-ਜਿਉਂ ਦਿਮਾਗੀ ਤਨਾਓ ਵੱਧਦਾ ਹੈ ਤਿਉਂ-ਤਿਉਂ ਮਨੁੱਖ ਨਸ਼ਿਆਂ ਦਾ ਹੋਰ ਸੇਵਨ ਕਰਦਾ ਹੈ। ਜਿਉਂ-ਜਿਉਂ ਮਨੁੱਖ ਨਸ਼ੇ ਦਾ ਸਹਾਰਾ ਲੈਂਦਾ ਹੈ ਕਲਾ ਕਲੇਸ਼ ਹੋਰ ਵੱਧਦੇ ਹਨ। ਮਨੁੱਖ ਪ੍ਰਵਾਰਿਕ ਝਗੜਿਆਂ ਦਾ ਹੱਲ ਨਸ਼ਿਆਂ ਰਾਹੀਂ ਲੱਭਦਾ-ਲੱਭਦਾ ਇੱਕ ਦਿਨ ਆਪਣੇ ਅਤੇ ਪ੍ਰਵਾਰ ਲਈ ਖੁਦ ਮੁਸੀਬਤ ਬਣ ਜਾਂਦਾ ਹੈ ਅਤੇ ਪਕੇ ਅਮਲੀਆਂ ਦੀ ਕਤਾਰ ਵਿੱਚ ਖਲੋ ਕੇ ਨਾ ਘਰ ਦਾ ਨਾ ਘਾਟ ਦਾ ਰਹਿੰਦਾ ਹੈ।



## 12. ਆਕਰਸ਼ਿਤ ਪ੍ਰਚਾਰ ਰਾਹੀਂ ਨਸ਼ਿਆਂ ਦਾ ਲੱਗਣਾ

ਅੱਜ ਮਾਇਆ ਦਾ ਜੁਗ ਚੱਲ ਰਿਹਾ ਹੈ। ਹਰ ਮਨੁੱਖ ਮਾਇਆ ਇਕਤ੍ਰ ਕਰਨਾ ਹੀ ਆਪਣੇ ਜੀਵਨ ਦਾ ਲਕਸ਼ ਬਣਾਈ ਬੈਠਾ ਹੈ। ਮਾਇਆ ਇਕਤ੍ਰ ਕਰਨ ਲਈ ਭਾਵੇਂ ਮਨੁੱਖਤਾ ਦਾ ਕਿੰਨਾਂ ਵੀ ਨੁਕਸਾਨ ਹੋ ਜਾਵੇ ਉਹ ਕਰਨ ਨੂੰ ਤਿਆਰ ਹੈ। ਇਸੇ ਸੋਚ ਅਧੀਨ ਨਸ਼ਿਆਂ ਦੀਆਂ ਵੱਡੀਆਂ-ਵੱਡੀਆਂ ਕੰਪਨੀਆਂ, ਚਾਹੇ ਉਹ ਤੰਬਾਕੂ ਦੇ ਪੈਕਟ ਤਿਆਰ ਕਰਨ, ਚਾਹੇ ਸ਼ਰਾਬ ਦੇ ਨਸ਼ੇ ਦੀਆਂ ਬੋਤਲਾਂ, ਬੜੇ ਆਕਰਸ਼ਿਤ ਲੇਬਲ ਲਾ ਕੇ ਸੁੰਦਰ ਪੈਕਟ ਬਣਾ ਕੇ ਵੱਡੇ-ਵੱਡੇ ਬੋਰਡ ਚੁਰਾਹਿਆਂ ਉੱਤੇ ਸਜਾ ਕੇ, ਟੈਲੀਵਿਜ਼ਨ ਅਤੇ ਅਖਬਾਰਾਂ ਰਾਹੀਂ ਕਰੋੜਾਂ ਰੁਪਏ ਦੀ ਨਸ਼ਿਆਂ ਪ੍ਰਤੀ ਐਸੀ ਆਕਰਸ਼ਿਤ ਇਸ਼ਤਿਹਾਰਬਾਜ਼ੀ ਕਰਦੀਆਂ ਹਨ ਕਿ ਭੋਲਾ ਭਾਲਾ ਮਨੁੱਖ ਨਸ਼ਿਆਂ ਦੇ ਮਾਰੂ ਪ੍ਰਭਾਵ ਨੂੰ ਭੁੱਲ ਕੇ ਨਸ਼ਿਆਂ ਦੀ ਗ੍ਰਿਫਤ ਵਿੱਚ ਆ ਫੱਸਦਾ ਹੈ। ਜਿਵੇਂ ਇੱਕ ਅਨਜਾਣ ਮਾਸੂਮ ਬੱਚਾ ਅੱਗ ਦੀ ਸੁਨਹਿਰੀ ਚਮਕ ਨੂੰ ਵੇਖ ਕੇ ਅੱਗ ਨੂੰ ਹੱਥ ਪਾ ਬੈਠਦਾ ਹੈ, ਭਾਵੇਂ ਹੱਥ ਸੜਨ ਉਪ੍ਰੰਤ ਬੱਚਾ ਰੋਂਦਾ ਅਤੇ ਪਛਤਾਉਂਦਾ ਜ਼ਰੂਰ ਹੈ ਪਰ ਸਮਾਂ ਹੱਥੋਂ ਨਿਕਲ ਚੁੱਕਾ ਹੁੰਦਾ ਹੈ। ਐਨ ਇਸੇ ਤਰ੍ਹਾਂ ਸੁਹਣੇ ਲੇਬਲ ਵੇਖ ਕੇ ਆਕਰਸ਼ਿਤ ਪ੍ਰਚਾਰ ਵੇਖ ਸੁਣ ਕੇ ਮਨੁੱਖ ਨਸ਼ਾ ਪ੍ਰਚਾਰ ਕੰਪਨੀਆਂ ਦੇ ਚੁੰਗਲ ਵਿੱਚ ਫੱਸ ਜਾਂਦਾ ਹੈ ਅਤੇ ਨਸ਼ੱਈ ਬਣ ਕੇ ਸਾਰੀ ਉਮਰ ਰੋਂਦਿਆਂ ਬਤੀਤ ਕਰਦਾ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਅੱਜ ਮੀਡੀਏ ਅਤੇ ਪ੍ਰਚਾਰ ਰਾਹੀਂ ਮਿੱਟੀ ਨੂੰ ਸੋਨਾ ਕਹਿ ਕੇ ਸੋਨੇ ਦਾ ਮੁੱਲ ਮਿੱਟੀ ਚੋਂ ਵੱਟਿਆ ਜਾ ਰਿਹਾ ਹੈ। ਸਾਵਧਾਨ ਅਤੇ ਹੁਸ਼ਿਆਰ ਹੋਣ ਦੀ ਅਵੱਸ਼ਕਤਾ ਹੈ ਤਾਂ ਜੋ ਗੁੰਮਰਾਹ-ਕੁੰਨ ਪ੍ਰਚਾਰ ਤੋਂ ਅਸੀਂ ਬਚ ਸਕੀਏ।

## 13. ਲਿਵ ਜੋੜਨ ਦੇ ਪੜਦੇ ਹੇਠ ਨਸ਼ਿਆਂ ਦੀ ਵਰਤੋਂ

ਪੰਜਾਬ ਵਿਚ ਕੁਝ ਇਕ ਧਾਰਮਿਕ ਅਸਥਾਨਾਂ ਉਪਰ ਭੰਗ ਨੂੰ ਬਦਾਮ, ਖਸਖਸ ਅਤੇ ਦੁਧ ਵਿਚ ਰਗੜ ਕੇ, ਭੰਗ ਦੀ ਸ਼ਰਦਾਈ ਦਾ ਸੁਖ ਨਿਧਾਨ ਨਾਉਂ ਰਖ ਕੇ, ਆਮ ਗਰੀਬ ਅਤੇ ਪੇਂਡੂ ਲੋਕਾਂ ਨੂੰ ਇਹ ਨਸ਼ੀਲੀ ਸ਼ਰਦਾਈ ਇਹ ਕਹਿਕੇ ਪਿਲਾਈ ਜਾਂਦੀ ਹੈ ਕਿ ਸੁਖਨਿਧਾਨ ਦੀ ਸ਼ਰਦਾਈ ਪੀਨ ਨਾਲ ਮਨ ਇਕਾਗਰ ਹੋ ਕੇ ਪ੍ਰਭੂ ਨਾਲ ਛੇਤੀ ਜੁੜਦਾ ਹੈ ਅਤੇ ਮਨੁਖ ਦੀ ਪ੍ਰਮਾਤਮਾਂ ਨਾਲ ਲਿਵ ਜੁੜ ਜਾਂਦੀ ਹੈ। ਗਰੀਬ ਅਤੇ ਅਨਜਾਣ ਭੋਲੇ ਲੋਕ ਹਰ ਰੋਜ਼ ਮੁਫਤੋ-ਮੁਫਤ, ਸੁਖਨਿਧਾਨ ਦੀ ਸ਼ਰਦਾਈ ਪੀਂਦੇ-ਪੀਂਦੇ ਭੰਗ ਪੀਨ ਦੇ ਪੱਕੇ ਨਸ਼ਈ ਬਣ ਜਾਂਦੇ ਹਨ। ਇਸ ਤਰ੍ਹਾਂ ਨਸ਼ਿਆਂ ਦਾ ਧੰਦਾ ਕਰਨ ਵਾਲਿਆਂ ਨੂੰ ਧਰਮ ਦੇ ਪੜਦੇ ਹੇਠ, ਨਵੇਂ ਨਸ਼ਈ ਗਾਹਕ ਮਿਲ ਜਾਂਦੇ ਹਨ। ਭਾਵੇਂ ਬਹੁਤ ਸਾਰੇ ਦੇਸ਼ਾਂ ਅਤੇ ਹਿੰਦੋਸਤਾਨ ਵਿਚ ਵੀ ਭੰਗ ਵੇਚਣੀ ਜਾਂ ਵਰਤਣੀ ਗੈਰ ਕਨੂੰਨੀ ਹੈ ਪਰ ਪੰਜਾਬ ਵਿਚ ਖੇਤਾਂ ਦੇ ਬੰਨਿਆਂ, ਆਮ ਥਾਵਾਂ ਅਤੇ ਰੂੜੀ ਦੇ ਢੇਰਾਂ ਉਪਰ ਭੰਗ ਦੇ ਬੂਟੇ ਬਹੁਤ ਤਾਦਾਤ ਵਿੱਚ ਮਿਲਦੇ ਹਨ, ਜਿਸ ਕਾਰਣ

ਸਮਾਜ ਅਤੇ ਸਰਕਾਰ ਇਸ ਨਸ਼ੇ ਵਲੋਂ ਲਾਚਾਰ ਅਤੇ ਅਵੇਸਲੀ ਘੇਸਲ ਵਟ ਰਹੇ ਹਨ। ਇਸੇ ਕਾਰਣ ਅੱਜ ਪੰਜਾਬ ਵਿਚ ਹਜਾਰਾਂ ਦੀ ਗਿਣਤੀ ਵਿੱਚ ਐਸੇ ਪ੍ਰਵਾਰ ਹਨ, ਜਿਨ੍ਹਾ ਦੇ ਬੰਦੇ ਸੁਖਨਿਧਾਨ (ਭੰਗ) ਦੀ ਸ਼ਰਦਾਈ ਪੀਂਦੇ-ਪੀਂਦੇ ਪੱਕੇ ਅਮਲੀ ਬਣ ਕੇ ਆਪਣੇ ਪ੍ਰਵਾਰ ਅਤੇ ਸਮਾਜ ਉਪਰ ਬੇਲੋੜਾ ਬੋਝ ਬਣ ਗਏ ਹਨ ਅਤੇ ਬਣ ਰਹੇ ਹਨ। ਅੱਜ ਹਰ ਸਮਾਜ ਸੁਧਾਰਕ ਨੂੰ ਇਸ ਪਾਸੇ ਵਲ ਉਚੇਚਾ ਧਿਆਨ ਦੇਣ ਦੀ ਲੋੜ ਹੈ।

## 14. ਸਮਾਜ ਨੂੰ ਨਸ਼ੇ ਲਾਉਣ ਵਿੱਚ ਫਿਲਮੀ ਨਾਇਕਾਂ ਦਾ ਯੋਗਦਾਨ

ਅਕਸਰ ਸਿਨੇਮਾਂ ਘਰਾਂ ਵਿੱਚ ਜਾਂ ਟੈਲੀਵੀਜਨ ਉਪਰ ਲੋਕਾਂ ਨੂੰ ਜੋ ਫਿਲਮਾਂ ਵਿਖਾਈਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਨਾਇਕ (Hero) ਨੂੰ ਰੋਹਬਦਾਰ ਵਿਖਾਣ ਲਈ ਜਾਂ ਉਚੀ ਸੁਸਾਇਟੀ ਵਿੱਚ ਵਿਚਰਦਾ ਵਿਖਾਲਣ ਲਈ ਨਾਇਕ ਨੂੰ ਸਿਗਰਟ ਪੀਂਦੇ ਜਾਂ ਸ਼ਰਾਬ ਦੇ ਪੈਗ ਲਾਉਂਦੇ ਵਿਖਾਇਆ ਜਾਂਦਾ ਹੈ। ਪੜਦੇ ਉਪਰ ਅਜਿਹੇ ਸੀਨ ਵੀ ਵਿਖਾਏ ਜਾਂਦੇ ਹਨ ਜਿਸ ਵਿੱਚ ਨਾਇਕ (Hero) ਕਿਸੇ ਮੁਸ਼ਕਲ ਵਿੱਚ ਚਿੰਤਾਤੁਰ ਸਥਿਤੀ ਵਿੱਚ ਗ੍ਰਸਿਆ ਵਿਖਾਇਆ ਜਾਂਦਾ ਹੈ। ਇਸ ਚਿੰਤਾਤੁਰ ਸਥਿਤੀ ਜਾਂ ਮੁਸ਼ਕਲ ਵਿੱਚੋਂ ਨਿਜ਼ਾਤ ਪਾਉਣ ਲਈ ਉਸ ਨੂੰ ਸ਼ਰਾਬ ਪੀਂਦੇ ਜਾਂ ਸਿਗਰਟ ਦੇ ਸੂਟੇ ਲਾਉਂਦਾ ਵਿਖਾ ਕੇ ਇਹ ਪ੍ਰਭਾਵ ਦਿੱਤਾ ਜਾਂਦਾ ਹੈ ਕਿ ਨਾਇਕ (Hero) ਨੂੰ ਮੁਸ਼ਕਲ ਅਤੇ ਚਿੰਤਾ ਦੀ ਸਥਿਤੀ ਵਿੱਚੋਂ ਸ਼ਰਾਬ ਜਾਂ ਸਿਗਰਟ ਨੇ ਹੀ ਨਿਜਾਤ ਦੁਆਈ ਹੈ। ਪਰ ਇਹ ਸਾਰਾ ਮਦਾਰੀ ਤਮਾਸ਼ਾ ਸ਼ਰਾਬ ਅਤੇ ਸਿਗਰਟ ਵੇਚਣ ਵਾਲੀਆਂ ਕੰਪਨੀਆਂ ਨਾਇਕਾਂ (Heroes) ਨੂੰ ਵਡੀਆਂ ਰਕਮਾਂ ਦੇ ਕੇ ਕਰਵਾ ਰਹੀਆਂ ਹੁੰਦੀਆਂ ਹਨ ਤਾਂ ਜੋ ਉਨ੍ਹਾਂ ਦੇ ਨਸ਼ਿਆਂ ਦੀ ਵਿਕਰੀ ਵਧੇ। ਇਧਰ ਭੋਲੇ ਭਾਲੇ ਲੋਕ ਇਨ੍ਹਾਂ ਨਾਇਕਾਂ, ਜੋ ਪਾਲਤੂ ਬਟੇਰਿਆਂ ਦਾ ਪਾਰਟ ਅਦਾ ਕਰਦੇ ਹਨ, ਦੀ ਰੀਸ ਕਰਦਿਆਂ ਅਤੇ ਨਾਇਕਾਂ ਦਾ ਪ੍ਰਭਾਵ ਕਬੂਲਦਿਆਂ, ਨਸ਼ਿਆਂ ਦੀ ਜਹਾਲਤ ਵਿਚ ਜਾ ਫਸਦੇ ਹਨ। ਇਕ ਵਾਰੀ ਜਿਹੜਾ ਮਨੁਖ ਨਸ਼ਿਆਂ ਦੀ ਗੁਲਾਮੀ ਵਿੱਚ ਫਸ ਜਾਂਦਾ ਹੈ, ਮੁੜ ਕੇ ਇਨ੍ਹਾਂ ਨਸ਼ਿਆਂ ਤੋਂ ਮੁਕਤ ਹੋਣਾ ਚਾਹੁੰਦਾ ਹੋਇਆ ਵੀ ਇਨ੍ਹਾਂ ਤੋਂ ਮੁਕਤ ਨਹੀਂ ਹੋ ਸਕਦਾ। ਇਸ ਲਈ ਪਹਿਲਾਂ ਹੀ ਸਾਵਧਾਨ ਹੋ ਕੇ ਅਤੇ ਆਪਣਾ ਨਫਾ-ਨੁਕਸਾਨ ਸੋਚ ਕੇ ਸੰਸਾਰ ਵਿੱਚ ਵਿਚਰਨਾ ਚਾਹੀਦਾ ਹੈ।



# ਨਸ਼ੇ ਕੌਮਾਂ ਨੂੰ ਤਬਾਹ ਕਰਨ ਦਾ ਸਾਧਨ

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਸ ਕੌਮ ਨੂੰ ਤਲਵਾਰ ਨਾਲ ਜਾਂ ਕਿਸੇ ਹੋਰ ਮਾਰੂ ਹਥਿਆਰ ਨਾਲ ਤਬਾਹ ਨਾ ਕੀਤਾ ਜਾ ਸਕੇ ਉਸ ਨੂੰ ਸ਼ਰਾਬ ਦੇ ਪਿਆਲੇ ਵਿੱਚ ਡੋਬ ਕੇ ਅਤੇ ਹੋਰ ਐਸ਼ੋ ਇਸ਼ਰਤ ਦੀ ਜਿਲਤ ਵਿੱਚ ਫਸਾ ਕੇ ਸੁਖੈਨ ਹੀ ਤਬਾਹ ਕੀਤਾ ਜਾ ਸਕਦਾ ਹੈ। ਜਿਸ ਕੌਮ ਨੂੰ ਜਾਂ ਦੇਸ਼ ਨੂੰ ਗੁਲਾਮ ਬਨਾਉਣਾ ਹੋਵੇ ਉਸ ਦੇ ਗਲ ਨਸ਼ਿਆਂ ਦਾ ਜੂਲਾ ਪਾ ਦਿੱਤਾ ਜਾਵੇ। ਨਸ਼ੇ ਦੀਆਂ ਗੁਲਾਮ ਕੌਮਾਂ, ਨਸ਼ਿਆਂ ਦੀ ਗੁਲਾਮੀ ਅਧੀਨ ਜਿੱਥੇ ਆਪਣੀ ਜ਼ਮੀਰ ਵੇਚ ਦਿੰਦੀਆਂ ਹਨ, ਧਨ-ਧਾਮ, ਇੱਜ਼ਤ-ਆਬਰੂ ਨੂੰ ਵੀ ਬਰਬਾਦ ਕਰ ਲੈਂਦੀਆਂ ਹਨ ਉੱਥੇ ਆਪਣੇ ਮੁਲਕ ਨੂੰ ਵੀ ਨਸ਼ਿਆਂ ਦੇ ਵੱਟੇ ਦੂਸਰੇ ਮੁਲਕ ਅਤੇ ਕੌਮਾਂ ਪਾਸ ਗਹਿਣੇ ਰੱਖ ਦਿੰਦੀਆਂ ਹਨ। ਇਤਿਹਾਸ ਦੇ ਪੰਨਿਆਂ ਵਿੱਚੋਂ ਉਨ੍ਹਾਂ ਕੌਮਾਂ ਦੀ ਦਾਸਤਾਨ ਅੱਜ ਵੀ ਪੜ੍ਹੀ ਜਾ ਸਕਦੀ ਹੈ ਜੋ ਨਸ਼ਿਆਂ ਦੇ ਮਾਰੂ ਹਥਿਆਰ ਦੁਆਰਾ ਤਬਾਹ ਹੋਈਆਂ। ਜਿਵੇਂ ਗੋਰਿਆਂ ਨੇ ਅਮਰੀਕਾ ਦੇ ਮੂਲ ਨਿਵਾਸੀ ਰੈਡ ਇੰਡੀਅਨ ਦੀ ਬਹਾਦਰੀ ਅਤੇ ਗੌਰਵ ਨੂੰ ਸ਼ਰਾਬ ਦੇ ਜ਼ਹਿਰੀਲੇ ਪਾਣੀ ਰਾਹੀਂ ਨਾਸ਼ ਕੀਤਾ ਅਤੇ ਸਾਰੇ ਦਾ ਸਾਰਾ ਮੁਲਕ ਆਪਣੇ ਕਬਜ਼ੇ ਵਿੱਚ ਕਰ ਲਿਆ। ਅੱਜ ਵੀ ਉਨ੍ਹਾਂ ਦੀ ਨਵੀਂ ਪਨੀਰੀ ਨੂੰ ਖੁਲ੍ਹੀ ਸ਼ਰਾਬ ਅਤੇ ਨਸ਼ੇ ਦੇ ਕੇ ਉਨ੍ਹਾਂ ਦੀ ਸੋਚ ਸ਼ਕਤੀ ਨੂੰ ਤਾਲਾ ਲਾਇਆ ਜਾ ਰਿਹਾ ਹੈ। ਅੱਜ ਉਨ੍ਹਾਂ ਦੀ ਬਹਾਦਰੀ ਅਜਾਇਬ ਘਰਾਂ ਵਿੱਚ ਹੀ ਚਿਤਰੀ ਵੇਖੀ ਜਾ ਸਕਦੀ ਹੈ ਜਾਂ ਫਿਰ ਇਹ ਲੋਕ ਨਸ਼ੇ ਦੇ ਲੋਰ ਵਿੱਚ ਸਿਰ ਉੱਤੇ ਮੋਰ ਦੇ ਖੰਬ ਟੁੰਗ ਕੇ ਅਤੇ ਨੱਚ ਟੱਪ ਕੇ ਆਪਣੇ ਹਾਕਮ ਲੋਕਾਂ ਦਾ ਮਨੋਰੰਜਨ ਕਰਨ ਤੱਕ ਹੀ ਸੀਮਤ ਰਹਿ ਗਏ ਹਨ। ਰੈਡ ਇੰਡੀਅਨਜ਼ ਦੀ ਤਰ੍ਹਾਂ ਹੀ ਇਨ੍ਹਾਂ ਗੋਰਿਆਂ ਨੇ ਆਸਟ੍ਰੇਲੀਆ ਦੇ ਮੂਲ ਨਿਵਾਸੀ ਐਬੋਰਿਜਨਾਂ ਨੂੰ ਵੀ ਨਸ਼ਿਆਂ ਦੇ ਮਾਰੂ ਹਥਿਆਰ ਨਾਲ ਮਾਰ ਕੇ, ਉਨ੍ਹਾਂ ਦਾ ਹੱਸ਼ਰ ਵੀ ਅਮਰੀਕਾ ਅਤੇ ਕਨੇਡਾ ਦੇ ਰੈਡ ਇੰਡੀਅਨ ਵਰਗਾ ਹੀ ਕੀਤਾ ਹੈ।

ਨਸ਼ਿਆਂ ਦੇ ਮਾਰੂ ਹਥਿਆਰ ਨਾਲ ਹੀ ਆਇਰਲੈਂਡ ਨਿਵਾਸੀਆਂ ਦੇ ਆਜ਼ਾਦੀ ਪ੍ਰਤੀ ਸੁਪਨਿਆਂ ਨੂੰ ਖ਼ਤਮ ਕਰਨ ਲਈ ਬਰਤਾਨੀਆਂ ਵੱਲੋਂ ਆਇਰਲੈਂਡ ਵਿੱਚ ਸ਼ਰਾਬਖ਼ਾਨੇ ਲਾ ਕੇ ਖੁਲ੍ਹੀ ਸ਼ਰਾਬ ਸਸਤੇ ਭਾਅ ਅਤੇ ਮੁਫ਼ਤ ਦੇ ਕੇ ਆਇਰਲੈਂਡ ਦੇ ਲੋਕਾਂ ਨੂੰ ਪਾਗਲ ਬਣਾਈ ਰੱਖਿਆ। ਆਇਰਲੈਂਡ ਦਾ ਇੱਕ ਹਿੱਸਾ ਭਾਵੇਂ ਅੱਜ ਆਜ਼ਾਦ ਹੋ ਚੁੱਕਾ ਹੈ ਪਰ ਸ਼ਰਾਬ ਦਾ ਨਸ਼ਾ ਅਇਰਸ਼ ਲੋਕਾਂ ਦੇ ਖ਼ੂਨ ਦਾ ਇੱਕ ਹਿੱਸਾ ਬਣ ਚੁੱਕਾ ਹੈ। ਅਇਰਸ਼ ਲੋਕ ਬਹੁਤੀ ਸ਼ਰਾਬ ਪੀਣ ਕਾਰਣ ਸਾਰੀ ਦੁਨੀਆਂ ਵਿੱਚ ਬਦਨਾਮ ਹੋ ਚੁੱਕੇ ਹਨ।

ਨਸ਼ਿਆਂ ਦੇ ਘਾਤਕ ਹਥਿਆਰ ਦੁਆਰਾ ਹੀ ਜਪਾਨੀਆਂ ਨੇ ਚੀਨੀ ਲੋਕਾਂ ਨੂੰ ਅਤੇ ਰੂਸ ਨੇ ਮੰਗੋਲੀਅਨ ਲੋਕਾਂ ਨੂੰ ਆਪਣੇ ਗੁਲਾਮ ਬਣਾਈ ਰੱਖਿਆ। ਅੱਜ ਚੀਨ ਸ਼ਕਤੀਸ਼ਾਲੀ ਮੁਲਕ ਬਣ ਕੇ ਸਾਰੀ ਦੁਨੀਆਂ ਸਾਹਮਣੇ ਉਭਰ ਰਿਹਾ ਹੈ। ਇਸ ਦਾ ਵੱਡਾ ਕਾਰਣ ਸੰਨ 1948 ਦਾ ਚੀਨੀ ਇਨਕਲਾਬ ਹੈ, ਇਸ ਇਨਕਲਾਬ ਦੀ ਬਦੌਲਤ ਜਦੋਂ ਅਫੀਮ ਚੀਨ ਵਿੱਚੋਂ ਬਾਹਰ ਨਿਕਲ ਗਈ ਤਾਂ ਮੁਲਕ ਨੇ ਤਰੱਕੀ ਕਰਨੀ ਸ਼ੁਰੂ ਕਰ ਦਿੱਤੀ।

ਨਸ਼ਿਆਂ ਦੇ ਮਾਰੂ ਹਥਿਆਰ ਦੀ ਵਰਤੋਂ ਕਰਕੇ ਹੀ ਗੋਰਿਆਂ ਨੇ ਕਾਲਿਆਂ ਨੂੰ ਆਪਣਾ ਗੁਲਾਮ ਬਣਾਈ ਰੱਖਿਆ ਅਤੇ ਪਸ਼ੂਆਂ ਦੀ ਤਰ੍ਹਾਂ ਉਨ੍ਹਾਂ ਪਾਸੋਂ ਕੰਮ ਲੈਂਦੇ ਰਹੇ। ਇਸੇ ਸੋਚ ਅਧੀਨ 1849 ਈ. ਵਿੱਚ ਜਦੋਂ ਫਰੰਗੀਆਂ ਨੇ ਖਾਲਸਾ ਰਾਜ ਨੂੰ ਅਨੇਕਾਂ ਲੂੰਬੜ ਚਾਲਾਂ ਚਲਾ ਕੇ ਹੜੱਪ ਕਰ ਲਿਆ ਅਤੇ ਸਿੱਖ ਕੌਮ ਦੇ ਬਹਾਦਰ ਫੌਜੀ ਜਵਾਨਾਂ ਦੇ ਮਨਾਂ ਵਿੱਚੋਂ ਰਾਜ ਭਾਗ ਦਾ ਸੰਕਲਪ ਕੱਢਣ ਅਤੇ ਸਦਾ ਵਾਸਤੇ ਗੁਲਾਮੀ ਦਾ ਜੂਲਾ ਚੁਕਾਈ ਰੱਖਣ ਵਾਸਤੇ ਸ਼ਰਾਬ ਅਤੇ ਅਫ਼ੀਮ ਦੇ ਨਸ਼ੇ ਦਾ ਹਥਿਆਰ ਵਰਤਿਆ। ਇਹ ਹਥਿਆਰ ਵਰਤਣ ਵਿੱਚ ਫਰੰਗੀਆਂ ਨੂੰ ਕਾਮਯਾਬੀ ਵੀ ਮਿਲੀ। ਜਿੱਥੇ ਬਹੁਤਾਤ ਵਿੱਚ ਫੌਜੀ ਜਵਾਨ ਸ਼ਰਾਬ ਪੀਣ ਦੇ ਆਦੀ ਹੋ ਗਏ ਉੱਥੇ ਅਣਖੀ ਨਿਹੰਗ ਸਿੰਘ ਜੋ ਕਿ ਅਕਾਲੀ ਫੂਲਾ ਸਿੰਘ ਜੀ ਦੀ ਕਮਾਨ ਹੇਠ ਆਪਣੀ ਅਣਖ ਅਤੇ ਖਾਲਸਾ ਰਾਜ ਦੀ ਪ੍ਰਾਪਤੀ ਲਈ ਸਦਾ ਅੱਗੇ ਹੋ ਕੇ ਜੂਝਦੇ ਰਹੇ ਅਤੇ ਆਪਣੀਆਂ ਜਾਨਾਂ ਨਿਛਾਵਰ ਕਰਨ ਤੋਂ ਸੰਕੋਚ ਨਹੀਂ ਕਰਦੇ ਸਨ, ਉਨ੍ਹਾਂ ਨੂੰ ਚੁਣ-ਚੁਣ ਕੇ ਮੌਤ ਦੇ ਘਾਟ ਉਤਾਰ ਦਿੱਤਾ, ਜੋ ਬਚੇ ਉਨ੍ਹਾਂ ਨੂੰ ਭੰਗ, ਅਫੀਮ ਅਤੇ ਪੋਸਤ ਵਰਗੇ ਨਸ਼ੇ ਲਾ ਕੇ ਅਮਲ ਦੇ ਮੀਚਕਣੇ-ਵਣ ਵਿੱਚ ਧਕੇਲ ਦਿੱਤਾ। ਜਿਸ ਵਿੱਚੋਂ ਅੱਜ ਤੱਕ ਉਹ ਛੁਟਕਾਰਾ ਨਹੀਂ ਪਾ ਸਕੇ।

ਐਨ ਉਨ੍ਹਾਂ ਲੀਹਾਂ ਉੱਪਰ ਚਲਦੇ ਹੋਏ ਆਪਣੇ ਹੀ ਮੁਲਕ ਦੇ ਆਗੂ ਆਪਣੇ ਹੀ ਲੋਕਾਂ ਨੂੰ ਨਸ਼ਿਆਂ ਦੇ ਮਾਰੂ ਹਥਿਆਰ ਨਾਲ ਮਾਰਨ ਲਈ ਖੁਦ ਯਤਨਸ਼ੀਲ ਹਨ। ਹਰ ਚੁਰਾਹੇ ਅਤੇ ਸੜਕ ਉੱਤੇ ਸ਼ਰਾਬ ਦੇ ਠੇਕਿਆਂ ਦਾ ਜਾਲ ਵਿਛਾਇਆ ਜਾ ਰਿਹਾ ਹੈ। ਹਰ ਦੁਕਾਨ ਅਤੇ ਰੇਹੜੀਆਂ ਉੱਤੇ ਬੜੇ ਹੀ ਆਕਰਸ਼ਿਤ ਪੈਕਟਾਂ ਦੇ ਵਿੱਚ ਤੰਬਾਕੂ ਪੈਕ ਕਰਕੇ, ਗੁਟਕਾ, ਜ਼ਰਦਾ, ਸਕੂਲਾਂ-ਕਾਲਜਾਂ ਅਤੇ ਪਬਲਿਕ ਥਾਵਾਂ ਉੱਤੇ ਅਵਾਜ਼ਾਂ ਮਾਰ-ਮਾਰ ਕੇ ਵੇਚਿਆ ਜਾ ਰਿਹਾ ਹੈ। ਇਹ ਸਭ ਕੁਝ ਕਿਸ ਲਾਚਾਰੀ ਅਤੇ ਲਾਲਚ ਅਧੀਨ ਕੀਤਾ ਜਾ ਰਿਹਾ ਹੈ, ਇਹ ਮੁਲਕ ਦੇ ਰਹਿਨੁਮਾ ਹੀ ਦੱਸ ਸਕਦੇ ਹਨ ਪਰ ਇਹ ਹੋ ਜਰੂਰ ਰਿਹਾ ਹੈ, ਜੋ ਆਉਣ ਵਾਲੇ ਸਮੇਂ ਵਿੱਚ ਨਵੀਂ ਪੀੜ੍ਹੀ ਅਤੇ ਸਮੁੱਚੇ ਦੇਸ਼ ਲਈ ਅੱਤ ਘਾਤਕ ਜਰੂਰ ਸਾਬਤ ਹੋਵੇਗਾ।



# ਨੌਜਵਾਨੀ ਦੀ ਅਜੋਕੀ ਦਸ਼ਾ

ਪੰਜਾਬ, ਜਿਸ ਨੂੰ ਗੁਰੂ ਪੀਰਾਂ ਰਿਸ਼ੀਆਂ ਮੁਨੀਆਂ ਦੀ ਪਾਵਨ ਧਰਤੀ ਕਰਕੇ ਪੂਜਿਆ ਜਾਂਦਾ ਸੀ, ਜਿਸ ਪ੍ਰਥਾਇ ਪ੍ਰੋ. ਪੂਰਨ ਸਿੰਘ ਜੀ ਨੇ ਬੜੇ ਮਾਣ ਨਾਲ ਕਿਹਾ ਸੀ, ਕਿ "ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਜਿਊਂਦਾ ਗੁਰਾਂ ਦੇ ਨਾਂ ਤੇ" ਪਰ ਅੱਜ ਸਾਰਾ ਸਿਲਸਿਲਾ ਹੀ ਵਿਗੜ ਗਿਆ ਹੈ। ਬੜੇ ਭਰੇ ਮਨ ਅਤੇ ਨਮੋਸ਼ੀ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਪੰਜਾਬ ਦੀ ਨੌਜਵਾਨੀ ਜਿਊਂਦੀ ਹੀ ਨਸ਼ਿਆਂ ਦੇ ਆਸਰੇ ਉੱਤੇ ਹੈ। ਕਿਹੜਾ ਨਸ਼ਾ ਹੈ ਜੋ ਪੰਜਾਬ ਦਾ ਨੌਜਵਾਨ ਨਹੀਂ ਵਰਤਦਾ ? ਤੰਬਾਕੂ ਚੱਬਣ ਵਾਲੇ ਨਸ਼ੇ ਤੋਂ ਲੈ ਕੇ ਤਿੰਨ ਚਾਰ ਸੌ ਰੁਪਏ ਗ੍ਰਾਮ ਵਾਲੇ ਹੀਰੋਇਨ ਅਤੇ ਸਮੈਕ ਦੇ ਨਸ਼ਿਆਂ ਨੇ ਨੌਜਵਾਨਾਂ ਉੱਤੇ ਐਸਾ ਗਲਬਾ ਪਾ ਲਿਆ ਕਿ 85% ਤੋਂ ਉੱਪਰ ਨੌਜਵਾਨ ਨਸ਼ੇ ਦੀ ਲਪੇਟ ਵਿੱਚ ਆ ਕੇ ਆਪਣੀ ਕੀਮਤੀ ਜਵਾਨੀ ਨੂੰ ਤਬਾਹ ਕਰ ਰਹੇ ਹਨ। ਸਰਕਾਰ, ਸਮਾਜ, ਮਾਂ ਬਾਪ ਅਤੇ ਪ੍ਰਵਾਰ ਲਾਚਾਰ ਹੋ ਕੇ ਆਪਣੀ ਬੇ-ਬਸੀ ਕਾਰਣ ਠੰਢੇ ਹਉਕੇ ਮਾਰ ਰਹੇ ਹਨ। ਸਰਕਾਰੀ ਜਾਂ ਸਮਾਜ ਸੇਵੀ ਯਤਨ ਵੀ ਕੇਵਲ ਸ਼ੁਹਰਤ ਅਤੇ ਅਖਬਾਰਾਂ ਵਿੱਚ ਆਪਣੀ ਮਸ਼ਹੂਰੀ (Publicity) ਕਰਨ ਤੱਕ ਹੀ ਸੀਮਤ ਹਨ।

ਸਕੂਲਾਂ-ਕਾਲਜਾਂ ਵਿੱਚ ਚਲੇ ਜਾਵੋ, ਜਿਹਨਾਂ ਬੱਚਿਆਂ ਨੇ ਪੜ੍ਹ ਲਿਖ ਕੇ ਆਉਣ ਵਾਲੇ ਸਮੇਂ ਵਿੱਚ ਚੰਗੇ ਡਾਕਟਰ, ਚੰਗੇ ਇੰਜਨੀਅਰ, ਚੰਗੇ ਗਣਿਤ ਸ਼ਾਸਤਰੀ, ਚੰਗੇ ਰਾਜਨੀਤਿਕ ਬਣ ਕੇ ਕੌਮ ਦੀ ਵਾਗ ਡੋਰ ਸੰਭਾਲਣੀ ਹੈ, ਉਹ ਕੈਪਸੂਲ, ਦੁਆਈਆਂ, ਹੀਰੋਇਨ, ਸਮੈਕ, ਚਰਸ, ਭੁੱਕੀ, ਹਸ਼ੀਸ਼, ਗਾਂਜਾ ਆਦਿ ਨਸ਼ੇ ਵਰਤ ਕੇ ਆਪਣੇ ਦਿਮਾਗ ਨੂੰ ਨੀਮ ਪਾਗਲ ਕਰਕੇ ਆਪਣਾ ਅਤੇ ਦੇਸ਼-ਕੌਮ ਦਾ ਘਾਤ ਕਰਨ ਵਿੱਚ ਮਸਤ ਹਨ। ਨਸ਼ੀਲੇ ਟੀਕਿਆਂ ਨੂੰ ਸਰਿੰਜਾਂ ਰਾਹੀਂ ਸਰੀਰ ਵਿੱਚ ਲਾ ਕੇ ਨਸ਼ਾ ਕਰਨਾ ਆਮ ਆਦਤ ਬਣ ਗਈ ਹੈ।

ਸਕੂਲਾਂ ਕਾਲਜਾਂ ਦੇ ਹੋਸਟਲਾਂ ਵਿੱਚੋਂ ਤਾਂ ਕੋਹੜ ਕਿਰਲੀਆਂ ਵੀ ਅਲੋਪ ਹੋ ਗਈਆਂ ਹਨ। ਪੁੱਛਣ ਤੇ ਪਤਾ ਚਲਦਾ ਹੈ ਕਿ ਨੌ-ਜਵਾਨਾਂ ਨੇ ਬਹੁਤ ਵੱਡੇ ਮਾਅਰਕੇ ਮਾਰੇ ਹਨ। ਇਹਨਾਂ ਨੇ ਕੋਹੜ ਕਿਰਲੀਆਂ ਨੂੰ ਮਾਰ ਕੇ ਇਨ੍ਹਾਂ ਦੀ ਸਵਾਹ ਬਣਾ ਕੇ ਖਾ ਛੱਡੀ ਹੈ। ਬੜੀ ਅਜੀਬੋ-ਗਰੀਬ ਹਾਲਤ ਬਣ ਗਈ ਹੈ, ਪੜ੍ਹ ਸੁਣ ਕੇ ਆਮ ਮਨੁੱਖ ਸ਼ਰਮ ਮਹਿਸੂਸ ਕਰਦਾ ਹੈ। ਅੱਜ ਕੱਲ੍ਹ ਨੌਜਵਾਨ ਸਿਰ ਦੀ ਟਿੰਡ ਘੜਾ ਕੇ ਉਸ ਉੱਪਰ ਬੂਟ ਪਾਲਿਸ਼ ਦੀ ਲੇਪ ਕਰਕੇ, ਨਰਵਸ ਸਿਸਟਮ ਨੂੰ ਸੁੰਨ ਕਰਕੇ, ਬੂਟ

ਪਾਲਿਸ਼ ਵਿੱਚੋਂ ਵੀ ਨਸ਼ਾ ਪ੍ਰਾਪਤ ਕਰਦੇ ਹਨ। ਇੱਥੋਂ ਤੱਕ ਕਿ ਸੱਟ ਚੋਟ ਤੇ ਮਲਣ ਵਾਲੀ ਆਇਓਡੈਕਸ ਦਵਾਈ ਜਿਸ ਵਿੱਚੋਂ ਅਤਿ ਦਰਜੇ ਦੀ ਬਦਬੋ ਆਉਂਦੀ ਹੈ, ਉਸ ਵਿੱਚੋਂ ਨਸ਼ਾ ਪ੍ਰਾਪਤ ਕਰਨ ਲਈ, ਬਰੈਡ ਉੱਤੇ ਲਾ ਕੇ ਨੌਜਵਾਨ ਖਾ ਜਾਂਦੇ ਹਨ ਤਾਂ ਜੋ ਇਸ ਜ਼ਹਿਰੀਲੇ ਪਦਾਰਥ ਰਾਹੀਂ ਨਸ਼ਾ ਪੂਰਾ ਕੀਤਾ ਜਾ ਸਕੇ। ਸਕੂਲਾਂ ਕਾਲਜਾਂ ਦੇ ਲੈਟਰੀਨ ਬਾਥਰੂਮਾਂ ਅਤੇ ਚਾਰ ਦਿਵਾਰੀ ਦੇ ਇਰਦ-ਗਿਰਦ ਨਸ਼ੇ ਵਾਲੀਆਂ ਗੋਲੀਆਂ ਦੇ ਖਾਲੀ ਪੱਤੇ ਅਤੇ ਸਿਰਿੰਜਾਂ ਆਮ ਮਿਲਦੀਆਂ ਹਨ ਜੋ ਨੌਜਵਾਨਾਂ ਲਈ ਆਉਣ ਵਾਲੇ ਸਮੇਂ ਵਿੱਚ ਖਤਰੇ ਦੇ ਮਾਰੂ ਸੰਕੇਤ ਦੇ ਰਹੀਆਂ ਹਨ।

ਸਰਕਾਰੀ ਅਤੇ ਗੈਰ-ਸਰਕਾਰੀ ਸਰਵੇਖਣਾ ਅਨੁਸਾਰ ਪੰਜਾਬ ਦੇ 70% ਸਕੂਲੀ ਬੱਚੇ ਗੁਟਕੇ, ਜ਼ਰਦੇ ਅਤੇ ਨਸ਼ੀਲੀਆਂ ਗੋਲੀਆਂ ਸੇਵਨ ਕਰਨ ਦੇ ਆਦੀ ਹੋ ਚੁੱਕੇ ਹਨ। ਜੋ ਦੇਸ਼ ਅਤੇ ਸਮਾਜ ਲਈ ਅਤ ਹੀ ਨਿਰਾਸ਼ਾਜਨਕ ਸੰਕੇਤ ਅਤੇ ਚਿੰਤਾ ਦਾ ਵਿਸ਼ਾ ਬਣਦਾ ਜਾ ਰਿਹਾ ਹੈ।



## ਧਾਰਮਿਕ ਮੰਡਲ ਵਿੱਚ ਨਸ਼ਿਆਂ ਦੀ ਮਨਾਹੀ

ਜਿੱਥੇ ਆਰਥਿਕ ਅਤੇ ਸਮਾਜਿਕ ਜੀਵਨ ਵਿੱਚ ਨਸ਼ਿਆਂ ਦੇ ਸੇਵਨ ਕਰਨ ਵਾਲੇ ਮਨੁੱਖ ਦਾ ਮਾਣ ਸਤਿਕਾਰ ਘਟਦਾ ਅਤੇ ਧਨ ਦੀ ਬਰਬਾਦੀ ਹੁੰਦੀ ਹੈ, ਉੱਥੇ ਅਧਿਆਤਮਿਕ ਖੇਤਰ ਵਿੱਚ ਮਨ ਦੀ ਸ਼ਾਂਤੀ ਅਤੇ ਪ੍ਰਭੂ ਪ੍ਰਾਪਤੀ ਲਈ ਨਸ਼ਿਆਂ ਦਾ ਸੇਵਨ ਬਹੁਤ ਹੀ ਵੱਡੀ ਰੁਕਾਵਟ ਬਣਦਾ ਹੈ। ਮਨ ਦੀ ਸ਼ਾਂਤੀ ਅਤੇ ਪ੍ਰਭੂ ਨਾਮ ਦਾ ਰਸ ਉਨਾਂ ਹੀ ਵਧੇਰੇ ਆਵੇਗਾ, ਜਿੰਨੇ ਦਿਮਾਗ ਦੇ ਸੈੱਲ ਅਤੇ ਨਸਾਂ ਤਾਜ਼ੀਆਂ ਹੋਣਗੀਆਂ। ਜੇ ਦਿਮਾਗ ਦੇ ਸੈੱਲ ਅਤੇ ਸਾਰਾ ਨਰਵਸ ਸਿਸਟਮ ਨਸ਼ਿਆਂ ਦੇ ਵਰਤਣ ਨਾਲ ਕਮਲਾ ਹੀ ਹੋ ਗਿਆ ਹੋਵੇ, ਐਸੇ ਕਮਲੇ ਅਤੇ ਪਾਗਲ ਦਿਮਾਗ ਵਾਲੇ ਨੂੰ ਨਾਮ ਦਾ ਰਸ ਅਤੇ ਮਨ ਦੀ ਸ਼ਾਂਤੀ ਕਦਾਚਿਤ ਨਹੀਂ ਪ੍ਰਾਪਤ ਹੋ ਸਕਦੀ। ਜੇ ਆਪਾਂ ਪੁਰਾਤਨ ਹਿੰਦੂ ਧਰਮ ਗ੍ਰੰਥਾਂ ਵੱਲ ਸਰਸਰੀ ਨਜ਼ਰ ਮਾਰੀਏ ਤਾਂ ਨਸ਼ਿਆਂ ਨੂੰ ਅਤੇ ਨਸ਼ਿਆਂ ਦੀ ਵਰਤੋਂ ਕਰਨ ਵਾਲਿਆਂ ਨੂੰ ਭਵਿੱਖਤ ਸਕੰਧਾਦਿਕ ਪੁਰਾਣ ਵਿੱਚ ਬੇਦ ਵਿਆਸ ਜੀ ਨੇ ਜਿੰਨੀਆਂ ਕੁ ਲਾਹਣਤਾਂ ਪਾਈਆਂ ਹਨ, ਉਹ ਇੱਕ ਭੱਦਰ ਪੁਰਸ਼ ਨੂੰ ਸੁਣਨੀਆਂ ਔਖੀਆਂ ਹਨ। ਬੇਦ ਬਿਆਸ ਜੀ ਲਿਖਦੇ ਹਨ ਕਿ ਬ੍ਰਹਮਾ ਜੀ ਆਪਣੇ ਪੁੱਤਰ ਨਾਰਦ ਨੂੰ ਦਰਸਾ ਰਹੇ ਹਨ ਕਿ ਹੇ ਨਾਰਦ! ਤੰਬਾਕੂ ਸੁੰਘਣ, ਚੱਬਣ ਅਤੇ ਪੀਣ ਵਾਲੇ ਨੂੰ ਜੋ ਦਾਨ ਕਰਦਾ ਹੈ, ਉਹ ਦਾਨ ਦੇਣ ਵਾਲਾ ਦਾਤਾ, ਘੋਰ ਨਰਕਾਂ ਵਿੱਚ ਪੈਂਦਾ ਹੈ ਅਤੇ ਦਾਨ ਲੈਣ ਵਾਲਾ ਬ੍ਰਾਹਮਣ, ਸੂਰ ਦੀ ਜੂਨ ਵਿੱਚ ਪੈ ਕੇ ਨਗਰ ਦੀ ਗੰਦਗੀ ਖਾਂਦਾ ਹੈ।

**ਮੂਲ॥ ਧੂਮਰ ਪਾਨੰਰਤੰ ਬ੍ਰਿਪ੍ਰੰਦਾਨੰ ਦਦਤੀ ਜੇ ਨਰ:॥**
**ਦਾਤਾਰੋ ਨਰਕੰ ਯਾਂਤਿ ਬ੍ਰਹਮਣਾਂ ਗ੍ਰਾਮ ਸੂਕਰਹ॥੨੫॥**

ਛੇਵੇਂ ਸਲੋਕ ਵਿੱਚ ਆਪ ਲਿਖਦੇ ਹਨ ਕਿ ਜਿਹੜਾ ਮਨੁੱਖ ਨਿਤਾਪ੍ਰਤੀ ਹੀ ਤੰਬਾਕੂ ਆਦਿ ਨਸ਼ੇ ਵਰਤਦਾ ਹੈ, ਉਸ ਦੇ ਸਾਰੇ ਸ਼੍ਰੇਸ਼ਟ ਕਰਮ ਅਤੇ ਪੁੰਨ ਦਾਨ ਨਿਸ਼ਫਲ ਹੋ ਜਾਂਦੇ ਹਨ। ਐਸਾ ਨਸ਼ੱਈ ਮਨੁੱਖ ਸੰਸਾਰ ਵਿੱਚ ਮਹਾਂ ਨੀਚ ਹੈ ਅਤੇ ਉਹ ਮਰਨ ਉਪ੍ਰੰਤ ਰੌਰਵੇ[੧] ਨਰਕ ਵਿੱਚ ਪੈ ਕੇ ਅੱਤ ਦੁੱਖ ਭੋਗੇਗਾ।

**ਮੂਲ॥ ਉਪਾਸਤੇ ਤਮਾਲੰਵੈਕ ਲੌਤੁ ਪੁਰਖਾਧਮ:**
**ਖਯੀਣ ਪੁੰਨਯਾ ਪਤਿ ਖੰਯੰਤਿ ਮਹਾਂ ਰੌਰਵ ਸੰਗਕੇ॥੬॥**

੧. ਅੱਤ ਭਿਆਨਕ ਡਰਾਉਣਾ ਨਰਕ

ਬਿਆਸ ਜੀ ਅਗਲੇ ਸਲੋਕ ਵਿੱਚ ਹੋਰ ਲਿਖਦੇ ਹਨ ਕਿ ਮਾਸ ਆਦਿ ਅਭੱਖ ਖਾਣ ਨਾਲ, ਸ਼ਰਾਬ ਪੀਣ ਤੇ ਵੇਸਵਾਗਾਮੀ ਹੋਣ ਨਾਲ, ਮਾਤਾ ਅਤੇ ਭੈਣ ਦੇ ਭੋਗਣ ਸੇ ਜਿਤਨਾ ਪਾਪ ਲਗਤਾ ਹੈ ਇੰਨ ਸਾਰੇ ਪਾਪਾਂ ਦਾ ਦੋਸ਼ ਉਸ ਮਨੁੱਖ ਨੂੰ ਲੱਗਦਾ ਹੈ ਜੋ ਤਮਾਲ (ਤੁੰਮਾਕੂ) ਨੂੰ ਵਰਤਦਾ ਹੈ ਤਾਂ ਤੇ ਹੇ ਨਾਰਦ! ਐਸੇ ਅਧਮ ਨੀਚ ਤੁੰਮਾਕੂ ਨੂੰ ਤਿਆਗਣਾ ਹੀ ਭਲਾ ਹੈ—

**ਮੂਲ ॥ ਅਭੱਖ ਤੱਖਣਾਂਤ ਪਾਪ ਮਗਮਯਾਗ ਮਣੰ ਚਯਤ!**
**ਮਦਯ ਪਾਨਾਤ ਚਯਤ ਪਾਪੰ ਧੂਮਰ ਪਾਨ ਸਮਾਤ੍ਰ ਤਾ ॥੭॥**

ਅੱਠਵੇਂ ਸਲੋਕ ਵਿੱਚ ਬਿਆਸ ਜੀ ਫੁਰਮਾ ਰਹੇ ਹਨ ਕਿ ਜੋ ਮਨੁੱਖ ਤਮਾਲ (ਤੰਬਾਕੂ) ਨੂੰ ਵਰਤਦਾ ਹੈ ਉਸ ਦੀ ਕੀਤੀ ਸਾਰੀ ਤੀਰਥ, ਯਾਤਰਾ ਪ੍ਰਾਗ ਰਾਜ, ਜਮਨਾ, ਸਾਰਸਵਤੀ, ਹਰਿਦੁਆਰ ਆਦਿ ਦੇ ਕੀਤੇ ਕ੍ਰੋੜਾਂ ਇਸ਼ਨਾਨ ਅਤੇ ਦਾਨ ਸਭ ਨਿਸ਼ਫਲ ਜਾਣੋਂ ਜਿਸ ਨੇ ਇੱਕ ਵਾਰੀ ਵੀ ਤਮਾਲ (ਤੁੰਮਾਕੂ) ਨੂੰ ਵਰਤ ਲਿਆ।

**ਮੂਲ ॥ ਸਨਾਤਾਏ ਸਰਬ ਤੀਰਥੇਖੁ ॥ ਪ੍ਰਾਯਾਰਮ ਦੁਖਾ ਕੋਟਿਸ ॥**
**ਬ੍ਰਿਥੈਵ ਤਾਨਿ ਸਰਬਾਣ ਤਮਾਲ ਮਾਨ ਪ੍ਰਾਪਤ: ॥੮॥**

ਧੁਮਰਪਾਨ (ਤੁੰਮਾਕੂ) ਦੇ ਵਰਤਣ ਨਾਲ ਮਨੁੱਖ ਦੇ ਸਾਰੇ ਕੀਤੇ ਜਪ, ਤਪ, ਯਮ, ਨਿਯਮ ਬਰਤ ਔਰ ਸੁਭ ਕਰਮ ਤੁਰੰਤ ਨਾਸ਼ ਹੋ ਜਾਂਦੇ ਹਨ॥ ਐਸਾ ਹੈ ਤੁੰਮਾਕੂ ਦਾ ਨਿਖਿਦ ਨਸ਼ਾ ਜੋ ਸਾਰੇ ਪੁੰਨ ਕਰਮਾਂ ਨੂੰ ਭਸਮ ਬਣਾ ਦਿੰਦਾ ਹੈ।

**ਮੂਲ ॥ ਬ੍ਰਤਾਨ ਨਿਯਮ ਸਚੈਵ ਯਮਾਸ ਚੈਵ ਮਹਾਂਮਤੇ ॥**
**ਬ੍ਰਿਥੈਵਤਾਨਿ ਸਰਬਾਂਨਿ ਧੂਮਰ ਪਾਨਸਯ ਮਾਂਤ੍ਰਤ: ॥੧੧॥**

ਤੰਮਾਕੂ ਅਤੇ ਹੋਰ ਨਸ਼ਿਆਂ ਪ੍ਰਥਾਇ ਇਸੇ ਸਕੰਧਾਦਿਕ ਪੁਰਾਣ ਵਿੱਚ 25 ਹੋਰ ਸਲੋਕ ਪੜ੍ਹਨ ਯੋਗ ਹਨ ਜੋ ਨਸ਼ਿਆਂ ਅਤੇ ਖਾਸ ਕਰਕੇ ਤੰਮਾਕੂ ਨੂੰ ਮਹਾਂ ਭਰਿਸ਼ਟ, ਬੁਧੀ ਨੂੰ ਮਲੀਨ ਕਰਨ ਵਾਲਾ ਅਤੇ ਮਨੁੱਖ ਨੂੰ ਨਰਕਗਾਮੀ ਬਨਾਉਣ ਵਾਲਾ ਦਰਸਾ ਕੇ ਇਸ ਅਤ ਨੀਚ ਤੰਮਾਕੂ ਤੋਂ ਬੱਚਣ ਲਈ ਪ੍ਰੇਰਨਾ ਦੇ ਰਹੇ ਹਨ।

## ਸੁਆਮੀ ਦਇਆ ਨੰਦ ਦੀ ਵਸੀਅਤ

ਇੱਥੇ ਨਸ਼ਿਆਂ ਦੀ ਪਲੀਤਤਾਈ ਪ੍ਰਥਾਇ ਸੁਆਮੀ ਦਇਆ ਨੰਦ ਦੇ ਜੀਵਨ ਦੀ ਇੱਕ ਘਟਨਾ ਲਿਖਣੀ ਕੁਥਾਂਅ ਨਹੀਂ ਹੋਵੇਗੀ। ਸੁਆਮੀ ਦਾਇਆ ਨੰਦ ਨੇ ਆਰੀਆ ਸਮਾਜ ਦਾ ਬਹੁਤ ਪ੍ਰਚਾਰ ਕੀਤਾ ਅਤੇ ਕਈ ਵਾਰੀ ਉਹ ਆਰੀਆ ਸਮਾਜ ਦੀਆਂ ਕਦਰਾਂ ਕੀਮਤਾਂ ਨੂੰ ਉੱਚਾ ਦਰਸਾਉਣ ਲਈ ਕਈ ਮਹਾਨ ਪੁਰਸ਼ਾਂ ਨੂੰ ਵੀ ਛੁਟਿਆਉਣ ਦਾ ਯਤਨ ਕਰਦਾ ਸੀ। ਇੱਥੋਂ ਤੱਕ ਕਿ ਇਸ ਨੇ ਸ੍ਰੀ ਗੁਰੂ



ਨਾਨਕ ਦੇਵ ਜੀ ਅਤੇ ਉਹਨਾਂ ਦੇ ਸਿਧਾਂਤ ਨੂੰ ਵੀ ਕਿੰਤੂ ਪ੍ਰੰਤੂ ਦਾ ਨਿਸ਼ਾਨਾ ਬਣਾਇਆ, ਜਿਸ ਦੇ ਉੱਤਰ ਵਿੱਚ ਸਿੱਖ ਵਿਚਾਰਧਾਰਾ ਦੇ ਧਾਰਨੀ ਗਿਆਨੀ ਦਿੱਤ ਸਿੰਘ ਜੀ ਨੇ ਤਿੰਨ ਵਾਰੀ ਭਰੇ ਦੀਵਾਨਾਂ ਵਿੱਚ ਉਸ ਨਾਲ ਵਿਚਾਰ ਚਰਚਾ ਕਰਕੇ ਉਸ ਦੀਆਂ ਦੌੜਾਂ ਲਵਾਈਆਂ। ਗਿਆਨੀ ਦਿੱਤ ਸਿੰਘ ਦੀ ਗੁਰਮਤਿ ਵਿਚਾਰ ਧਾਰਾ ਅੱਗੇ ਸੁਆਮੀ ਦਇਆ ਨੰਦ ਟਿਕ ਨਾ ਸਕਿਆ।

ਜਿਸ ਸਮੇਂ ਸੁਆਮੀ ਦਇਆਨੰਦ ਦਾ ਆਖਰੀ ਸਮਾਂ ਆਇਆ ਉਸ ਵੇਲੇ ਉਹ ਅਜਮੇਰ ਵਿੱਚ ਸੀ। ਸੁਆਮੀ ਜੀ ਨੇ ਆਪਣੇ ਇੱਕ ਅਤਿ ਨਿਕਟਵਰਤੀ ਨੂੰ ਕੋਲ ਸਦਿਆ ਜਿਸ ਦਾ ਨਾਮ ਮਹਿਤਾ ਭਾਗ ਰਾਮ ਸੀ। ਉਸ ਨੂੰ ਆਪਣੀ ਅੰਤਿਮ ਇੱਛਾ ਦੀ ਵਸੀਅਤ ਕਰਕੇ ਦਿੱਤੀ ਅਤੇ ਮਹਿਤਾ ਭਾਗ ਰਾਮ ਨੂੰ ਚੰਗੀ ਤਰ੍ਹਾਂ ਸਮਝਾ ਕੇ ਤਾਕੀਦ ਕੀਤੀ ਕਿ ਭੁੱਲ ਨਾ ਜਾਣਾ ਮੇਰਾ ਅੰਤਿਮ ਸੰਸਕਾਰ ਤੁਸੀਂ ਵੈਦਿਕ ਰਸਮਾਂ ਰੀਤਾਂ ਨਾਲ ਕਰਨਾ ਅਤੇ ਖਿਆਲ ਰੱਖਣਾ ਕਿ ਮੇਰੇ ਮ੍ਰਿਤਕ ਸਰੀਰ ਨੂੰ ਅਜਿਹਾ ਕੋਈ ਵੀ ਵਿਅਕਤੀ ਹੱਥ ਨਾ ਲਾਵੇ, ਨਾ ਹੀ ਇਸ਼ਨਾਨ ਕਰਾਵੇ ਅਤੇ ਨਾਹੀ ਮੇਰੀ ਅਰਥੀ ਨੂੰ ਮੋਢਾ ਦੇਵੇ ਜੋ ਸਿਗਰਟ ਅਤੇ ਤੰਬਾਕੂ ਵਰਤਦਾ ਹੋਵੇ। 30 ਅਕਤੂਬਰ 1883 ਈ. ਨੂੰ ਸੁਆਮੀ ਦਇਆ ਨੰਦ ਅਜਮੇਰ ਸ਼ਹਿਰ ਵਿੱਚ ਚੜ੍ਹਾਈ ਕਰ ਗਏ। ਮਹਿਤਾ ਭਾਗ ਰਾਮ ਅਤੇ ਹੋਰ ਹਿੰਦੂ ਪਤਵੰਤਿਆਂ ਨੂੰ ਸੁਆਮੀ ਜੀ ਦੀ ਵਸੀਅਤ ਯਾਦ ਆਈ। ਸੁਆਮੀ ਦਇਆ ਨੰਦ ਦੀ ਅੰਤਿਮ ਇੱਛਾ ਨੂੰ ਪੂਰੀ ਕਰਨ ਵਾਸਤੇ ਸੁਆਮੀ ਜੀ ਦੇ ਅੰਤਿਮ ਸੰਸਕਾਰਾਂ ਦਾ ਸਾਰਾ ਕੰਮ ਸਿੱਖਾਂ ਦੇ ਹਵਾਲੇ ਕੀਤਾ ਗਿਆ, ਕਿਉਂਕਿ ਸਿੱਖ ਤੰਬਾਕੂ ਨੂੰ ਪੀਣਾ ਜਾਂ ਵਰਤਣਾ ਤਾਂ ਇੱਕ ਪਾਸੇ ਰਿਹਾ ਛੂੰਹਦੇ ਤੱਕ ਨਹੀਂ। ਪਰ ਅੱਜ ਇਹ ਸਤਰਾਂ ਲਿਖਣ ਵੇਲੇ ਤੱਕ ਖੇਡ ਕੁਝ ਉਲਟ ਹੋ ਗਈ ਹੈ। ਅੱਜ ਸਿੱਖ ਸਮਾਜ ਨੂੰ ਆਪਣੇ ਉੱਚੇ ਸੁੱਚੇ ਸਿਧਾਂਤ ਅਤੇ ਗੁਰਮਤਿ ਵਿਚਾਰਧਾਰਾ ਨਾਲ ਜੁੜਨ ਦੀ ਅਤਿਅੰਤ ਲੋੜ ਹੈ। ਅੱਜ ਮਨਮਤੀ ਲੋਕ ਗੁਰਮਤਿ ਸਿਧਾਤਾਂ ਦੀ ਚੋਰੀ ਕਰਕੇ ਇਨ੍ਹਾਂ ਅਮੋਲਕ ਸਿੱਖਿਆਵਾਂ ਉੱਤੇ ਆਪਣਾ ਲੇਬਲ ਲਾ ਕੇ ਆਪਣੀਆਂ ਦੁਕਾਨਾਂ ਚਲਾ ਰਹੇ ਹਨ, ਪਰ ਸਿੱਖ ਅਵੇਸਲੇ ਪਨ ਵਿੱਚ ਗੁਰਮਤਿ ਦੇ ਸੁਨੈਹਿਰੀ ਅਸੂਲਾਂ ਨੂੰ ਤਿਲਾਂਜਲੀ ਦੇਣ ਵਿੱਚ ਮਾਣ ਮਹਿਸੂਸ ਕਰਦੇ ਹਨ ਜੋ ਸਾਡੇ ਲਈ ਬਹੁਤ ਹੀ ਖ਼ਤਰਨਾਕ ਅਤੇ ਨਿਰਾਸ਼ਾਜਨਕ ਹੈ।

ਗੁਰਮਤਿ ਵਿੱਚ ਤਾਂ ਸਤਿਗੁਰੂ ਜੀ ਨੇ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਮੁਕਤ ਰਹਿ ਕੇ ਕੇਵਲ ਅੰਨ ਦਾ ਅਹਾਰ ਅਤੇ ਨਾਮ ਦਾ ਨਸ਼ਾ ਕਰਕੇ ਸਚੇ ਅਮਲੀ ਬਣਨ ਦੀ ਬਾਰ-ਬਾਰ ਤਾਕੀਦ ਕੀਤੀ ਹੈ ਅਤੇ ਮਤ ਨੂੰ ਕਮਲੇ ਕਰਨ ਵਾਲੇ ਨਸ਼ਿਆਂ ਤੋਂ ਬਚਣ ਲਈ ਹੁਕਮ ਕੀਤਾ ਹੈ। ਸਤਿਗੁਰੂ ਅਰਜਨ ਦੇਵ ਜੀ ਦਾ ਆਸਾ ਰਾਗ

ਵਿੱਚ ਫੁਰਮਾਨ ਹੈ।

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥**

*ਆਸਾ ਮ: ੫, ਪੰਨਾ ੩੯੯*

ਬਾਬਾ ਕਬੀਰ ਜੀ ਨੇ ਭੰਗ, ਮੱਛੀ, ਸ਼ਰਾਬ ਆਦਿ ਨਸ਼ਿਆਂ ਨੂੰ ਸਾਰੇ ਸ੍ਰੇਸ਼ਟ ਕਰਮਾਂ ਧਰਮਾਂ ਦਾ ਨਾਸ਼ਕ ਦਰਸਾ ਕੇ ਇਨ੍ਹਾਂ ਅਭੱਖ ਖਾਜਾਂ ਅਤੇ ਨਸ਼ਿਆਂ ਤੋਂ ਬੱਚਣ ਲਈ ਤਾਕੀਦ ਕੀਤੀ ਹੈ—

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥**

*ਸਲੋਕ ਕਬੀਰ ਜੀ (ਪੰਨਾ ੧੩੭੭)*

ਬਾਬਾ ਕਬੀਰ ਜੀ ਦਾ ਬਚਨ ਸੁਣ ਕੇ ਮੰਨ ਲਵਾਂਗੇ ਤਾਂ ਸਾਰੇ ਸ੍ਰੇਸ਼ਟ ਕਰਮ ਬਚ ਜਾਣਗੇ ਪਰ ਜੇ ਨਾ ਮੰਨਾਗੇ ਤਾਂ ਨੁਕਸਾਨ ਸਾਡਾ ਹੀ ਹੋਣਾ ਹੈ, ਕਿਸੇ ਹੋਰ ਦਾ ਨਹੀਂ। ਭਾਈ ਮਰਦਾਨਾ ਜੀ ਨੇ ਸ਼ਰਾਬ ਆਦਿ ਦੇ ਨਸ਼ੇ ਨੂੰ ਬਹੁਤ ਵਿਕਾਰਾਂ ਦਾ ਜਨਮਦਾਤਾ ਦਰਸਾ ਕੇ ਇਸ ਤੋਂ ਹਮੇਸ਼ਾਂ ਬਚਣ ਲਈ ਪ੍ਰੇਰਨਾ ਦਿੱਤੀ ਹੈ। ਆਪ ਜੀ ਦਾ ਬਚਨ ਹੈ—

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥**

*ਬਿਹਾਗੜੇ ਕੀ ਵਾਰ, ਪੰਨਾ ੫੫੩*

ਸਤਿਗੁਰੂ ਅਮਰਦਾਸ ਜੀ ਸ਼ਰਾਬ ਆਦਿ ਨਸ਼ੇ ਦਾ ਇਸ ਤੋਂ ਵੱਧ ਔਗੁਣ ਕੀ ਦੱਸ ਸਕਦੇ ਹਨ ? ਆਪ ਜੀ ਫਰਮਾਉਂਦੇ ਹਨ ਕਿ ਸ਼ਰਾਬ ਪੀਣ ਨਾਲ ਮਨੁੱਖ ਦੀ ਅਕਲ ਦੂਰ ਹੋ ਜਾਂਦੀ ਹੈ ਅਤੇ ਮਨੁੱਖ ਦੀ ਮੱਤ ਵਿੱਚ ਪਾਗਲਪੁਣਾ ਆ ਪ੍ਰਵੇਸ਼ ਕਰਦਾ ਹੈ। ਸ਼ਰਾਬ ਪੀਣ ਨਾਲ ਆਪਣੇ ਅਤੇ ਪਰਾਏ ਦੀ ਪਛਾਣ ਖ਼ਤਮ ਹੋ ਜਾਂਦੀ ਹੈ। ਮਨੁੱਖ ਨਾ ਕਰਨ ਯੋਗ ਕਰਮ ਕਰਨ ਲੱਗ ਜਾਂਦਾ ਹੈ। ਜਿਸ ਸਦਕਾ ਇਸ ਲੋਕ ਵਿੱਚ ਵੀ ਲਾਹਣਤਾਂ ਅਤੇ ਪ੍ਰਲੋਕ ਵਿੱਚ ਵੀ ਪਰਮਾਤਮਾ ਵੱਲੋਂ ਮਨੁੱਖ ਆਤਮਾ ਨੂੰ ਧੱਕੇ ਪੈਂਦੇ ਹਨ।

ਇਸ ਲਈ ਐਸੇ ਝੂਠੇ ਲੋਕ ਪ੍ਰਲੋਕ ਦਾ ਵਿਗਾੜ ਕਰਨ ਵਾਲੇ ਨਸ਼ਿਆਂ ਨੂੰ ਬਿਲਕੁਲ ਨਹੀਂ ਪੀਣਾ ਚਾਹੀਦਾ—

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**



**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**

*ਬਿਹਾ: ਵਾਰ ਮ: ੩, ਪੰਨਾ : ੫੫੪*

ਜਿਹੜੇ ਮਨੁੱਖ ਨਸ਼ਿਆਂ ਦੀ ਮਦਹੋਸ਼ੀ ਵਿੱਚ ਪਾਗਲ ਪੁਣੇ ਵਾਲਾ ਜੀਵਨ ਬਤੀਤ ਕਰਦੇ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਦੁਰਲਭ ਅਮੋਲਕ ਮਨੁੱਖਾਂ ਜਨਮ ਨੂੰ ਵਿਅਰਥ ਬਰਬਾਦ ਕਰਨ ਵਾਲੇ ਦਰਸਾ ਕੇ ਐਸੇ ਬੇ-ਸਮਝੀ ਵਾਲੇ ਕਰਮ ਕਰਨ ਤੋਂ ਵਰਜਦਿਆਂ ਫੁਰਮਾਨ ਕੀਤਾ ਹੈ—

**ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥**
**ਰੇ ਨਰ ਐਸੀ ਕਰਹਿ ਇਆਨਥ ॥**

*ਮਾਰੂ ਮ: ੫ ਪੰਨਾ ੧੦੦੧*

ਭਾਈ ਦੇਸਾ ਸਿੰਘ ਜੀ ਨੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਆਪਣੀ ਕਲਮ ਨਾਲ ਰਹਿਤਨਾਮੇ ਵਿੱਚ ਦਰਜ ਕਰਕੇ ਜੀਵਨ ਬਰਬਾਦ ਕਰਨ ਵਾਲੇ ਪੰਜ ਵਿਕਾਰੀ ਕਰਮਾਂ ਦਾ ਤਿਆਗ ਕਰਨ ਦੀ ਹਰ ਸਿੱਖ ਨੂੰ ਪ੍ਰੇਰਨਾ ਦਿੱਤੀ ਹੈ। ਆਪ ਦਾ ਬਚਨ ਹੈ—

**ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ ॥**
**ਪਾਂਚ ਐਬ ਯੇ ਜਗਤ ਮੌਂ ਤਜੈ ਸੋ ਸਿੰਘ ਸੁਜਾਨ ॥**

ਇਸ ਤੋਂ ਅਗੇ ਆਪ ਲਿਖਦੇ ਹਨ ਕਿ ਸਿਆਣਾ ਸੂਝਵਾਨ ਸਿੱਖ ਉਹ ਹੀ ਹੈ, ਜੋ ਅਭਖ ਅਤੇ ਮਤ ਨੂੰ ਪਾਗਲ ਕਰਨ ਵਾਲੇ ਨਸ਼ਿਆਂ ਵੱਲ ਨਿਗਾਹ ਤੱਕ ਨਹੀਂ ਪਾਉਂਦਾ। ਕਿਉਂਕਿ ਨਸ਼ੇ ਮਨੁੱਖ ਦਾ ਲੋਕ-ਪ੍ਰਲੋਕ ਨਸ਼ਟ ਕਰ ਦਿੰਦੇ ਹਨ।

**ਕੁਠਾ[੧] ਹੁਕਾ ਚਰਸ[੨] ਤਮਾਖੂ ॥ ਗਾਂਜਾ[੩] ਟੋਪੀ[੮] ਤਾੜੀ[੪] ਖਾਕੂ ।**
**ਇਨ ਕੀ ਓਰ ਨ ਕਬਹੂੰ ਦੇਖੈ ॥ ਰਹਿਤ ਵੰਤ ਸੁ ਸਿੰਘ ਵਸੇਖੈ ॥**

*ਰਹਿਤਨਾਮਾ ਭਾਈ ਦੇਸਾ ਸਿੰਘ ਜੀ*

ਭਾਈ ਸੰਤੋਖ ਸਿੰਘ ਜੀ ਨੇ ਸ਼ਰਾਬ ਨੂੰ ਸਭ ਕੁਲਾਂ ਨਾਸ ਕਰਨ ਵਾਲੀ, ਭੰਗ ਨੂੰ ਇੱਕ ਕੁਲ ਨਾਸ਼ਕ, ਤੰਮਾਕੂ ਨੂੰ ਸੌਂ ਕੁਲਾ ਬਰਬਾਦ ਕਰਨ ਵਾਲਾ ਦਰਸਾ ਕੇ ਇੰਨਾਂ ਦਾ ਹਮੇਸ਼ਾ ਵਾਸਤੇ ਤਿਆਗ ਕਰਨ ਦੀ ਤਾਕੀਦ ਕੀਤੀ ਹੈ। ਆਪ ਦਾ ਗੁਰ ਪ੍ਰਤਾਪ

੧. ਮਾਸ ਆਦਿ, ੨. ਭੰਗ ਤੋਂ ਬਣਿਆ ਹੋਇਆ ਨਸ਼ੀਲਾ ਪਦਾਰਥ, ੩. ਮਦੀਨ ਭੰਗ ਦੇ ਬੀਜ ੪. ਤੰਮਾਖੂ ਪੀਣ ਵਾਲੀ ਚਿਲਮ ੫. ਤਾੜ ਦੇ ਰੁਖ ਤੋਂ ਬਣੀ ਸ਼ਰਾਬ

ਸੂਰਜ ਗ੍ਰੰਥ ਵਿੱਚ ਫੁਰਮਾਨ ਹੈ।

**ਮਦੁਰਾ[੧] ਦਹਿਤੀ[੨] ਸਾਤ ਕੁਲ, ਭੰਗ ਦਹੇ ਤਨ ਏਕ॥**
**ਸੌ ਕੁਲ ਦਹਿਤਾ ਜਗਤ ਜੂਠ[੩] ਨਿੰਦਾ ਦਹੇ ਅਨੇਕ॥**

*(ਗੁਃ ਪ੍ਰਤਾਪ, ਸੂਰਜ ਗ੍ਰੰਥ)*

ਤਵਾਰੀਖ ਗੁਰੂ ਖਾਲਸਾ ਵਿੱਚ ਵੀ ਇਤਿਹਾਸਿਕ ਪ੍ਰਸੰਗ ਆਉਂਦਾ ਹੈ ਕਿ ਇੱਕ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਸਮੇਤ ਘੋੜ ਸਵਾਰ ਹੋ ਕੇ ਸ਼ਿਕਾਰ ਖੇਡਣ ਵਾਸਤੇ ਨਿਕਲੇ। ਤੁਰਦੇ-ਤੁਰਦੇ ਗੁਰੂ ਮਹਾਰਾਜ ਜੀ ਦਾ ਘੋੜਾ ਇੱਕ ਖੇਤ ਵਿੱਚ ਵੜਨ ਤੋਂ ਅੜ ਗਿਆ। ਸਤਿਗੁਰੂ ਜੀ ਨੇ ਘੋੜੇ ਨੂੰ ਅੱਡੀ ਵੀ ਲਾਈ, ਚਾਬੁਕ ਵੀ ਮਾਰਿਆ ਪਰ ਘੋੜਾ ਅਗੇ ਨਾ ਤੁਰਿਆ। ਸਤਿਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਭਾਈ ਸਿੱਖੋ! ਘੋੜੇ ਤੋਂ ਉਤਰ ਕੇ ਵੇਖੋ ਕਿ ਇਸ ਖੇਤ ਵਿੱਚ ਕੀ ਬੀਜਿਆ ਹੋਇਆ ਹੈ ? ਜੋ ਘੋੜਾ ਖੇਤ ਵਿੱਚ ਪੈਰ ਨਹੀਂ ਪਾਉਂਦਾ। ਸਿੱਖਾਂ ਨੇ ਘੋੜਿਆਂ ਤੋਂ ਉਤਰ ਕੇ ਗੌਰ ਨਾਲ ਵੇਖਿਆ ਅਤੇ ਸਤਿਗੁਰਾਂ ਨੂੰ ਬੇਨਤੀ ਕੀਤੀ ਪਾਤਸ਼ਾਹ ਖੇਤ ਵਿੱਚ ਤੰਬਾਕੂ ਦੀ ਬੂਟੀ ਬੀਜੀ ਹੋਈ ਹੈ। ਸਤਿਗੁਰਾਂ ਬਚਨ ਕੀਤਾ ਭਾਈ ਸਿੱਖੋ! ਤੱਦ ਹੀ ਤਾਂ ਇਸ ਖੇਤ ਵਿੱਚ ਪੈਰ ਪਾਉਣ ਤੋਂ ਨੀਲਾ ਅੜ ਖਲੋਤਾ ਹੈ। ਇਸ ਸਾਰੇ ਮਾਜਰੇ ਤੋਂ ਪਿੱਛੋਂ ਸਤਿਗੁਰਾਂ ਨੇ ਸਿੰਘਾਂ ਨੂੰ ਹਦਾਇਤ ਕੀਤੀ ਕਿ ਸਿੰਘੋ ਤੁਸੀਂ ਆਪ ਵੇਖ ਹੀ ਲਿਆ ਹੈ। ਜਿਸ ਧਰਤੀ ਵਿੱਚ ਤੰਬਾਕੂ ਬੀਜਿਆ ਜਾਂਦਾ ਹੈ ਉਹ ਧਰਤੀ ਵੀ ਅਪਵਿਤ੍ਰ ਹੋ ਜਾਂਦੀ ਹੈ ਜਿਸ ਕਾਰਣ ਸਾਡੇ ਸਵਾਰੀ ਕਰਨ ਵਾਲੇ ਘੋੜੇ ਨੇ ਵੀ ਇਸ ਅਪਵਿਤ੍ਰ ਧਰਤੀ ਵਿੱਚ ਪੈਰ ਨਹੀਂ ਪਾਇਆ। ਸੋ ਐਸਾ ਮਹਾ-ਅਪਵਿੱਤ੍ਰ ਨਖਿਧ ਤੰਬਾਕੂ ਜੋ ਸਾਰੇ ਕਰਮਾਂ ਧਰਮਾਂ ਨੂੰ ਨਾਸ਼ ਕਰਨ ਵਾਲਾ ਹੈ ਵਰਤਣਾ ਤਾਂ ਇੱਕ ਪਾਸੇ ਰਿਹਾ ਤੁਸੀਂ ਇਸ ਨੂੰ ਛੂਹਣਾ ਤੱਕ ਨਹੀਂ। ਸਿੰਘਾਂ ਨੇ ਗੁਰੂ ਉਪਦੇਸ਼ ਸ੍ਰਵਣ ਕਰਕੇ ਸਿਰ ਨਿਵਾਇਆ।

ਅਸੀਂ ਪਿੰਡਾਂ ਵਿੱਚ ਵਸਣ ਵਾਲੇ ਲੋਕ ਨਿੱਤ ਵੇਖਦੇ ਹਾਂ ਜਦੋਂ ਕਿਸੇ ਚਰਾਗਾਹ ਵਿੱਚ ਪਸ਼ੂ ਚਰ ਰਹੇ ਹੋਣ, ਘਾਹ ਚਰਦੇ-ਚਰਦੇ ਪਸ਼ੂ ਅਗੇ ਜੇ ਤੰਬਾਕੂ ਬੂਟੀ ਆ ਜਾਵੇ ਤਾਂ ਪਸ਼ੂ ਨੇ ਤੰਬਾਕੂ ਬੂਟੀ ਨੂੰ ਤਾਂ ਕੀ ਖਾਣਾ ਹੈ ਸਗੋਂ ਤੰਬਾਕੂ ਬੂਟੀ ਦੇ ਨਾਲ ਲੱਗਦਾ ਹਰਾ ਘਾਹ ਵੀ ਛੱਡ ਕੇ ਅੱਗੇ ਤੁਰ ਜਾਂਦੇ ਹਨ ਤੰਬਾਕੂ ਦੀ ਬਦਬੋ ਇੰਨੀ ਭੈੜੀ ਹੈ ਕਿ ਗੰਦਗੀ ਖਾਣ ਵਾਲਾ ਕੁੱਤਾ ਵੀ ਇਸ ਦੀ ਬਦਬੂ ਤੋਂ ਦੂਰ ਭੱਜ ਜਾਂਦਾ

---

੧. ਸ਼ਰਾਬ ੨. ਨਾਸ਼ ਕਰਦੀ ੩. ਤੰਮਾਖੂ



ਹੈ। ਤਜਰਬਾ ਕਰ ਕੇ ਵੇਖਿਆ ਜਾ ਸਕਦਾ ਹੈ। ਜਿਸ ਨਗਰ ਵਿੱਚ ਕੁੱਤੇ ਰਹਿੰਦੇ ਹੋਣ ਅਕਸਰ ਉਨ੍ਹਾਂ ਨੇ ਆਪਣੇ ਟੱਟੀ ਪਿਸ਼ਾਬ ਕਰਨ ਵਾਸਤੇ ਥਾਂ ਨੀਯਤ ਕੀਤੀ ਹੁੰਦੀ ਹੈ। ਵਾਹ ਲਗਦੇ ਉਹ ਉਸੇ ਜਗ੍ਹਾ ਜਾਂ ਕੇ ਟੱਟੀ ਜਾਂ ਪਿਸ਼ਾਬ ਕਰਦੇ ਹਨ। ਜਿਸ ਜਗ੍ਹਾਂ ਕੂਕਰ ਹਰ ਰੋਜ ਆਪਣੀ ਹਾਜਤ ਪੂਰੀ ਕਰਦਾ ਹੈ ਉਸ ਜਗਾ ਹੁੱਕੇ ਵਿਚਲਾ ਪਾਣੀ ਥੋੜਾ ਡ੍ਰੋਕ ਦਿਉ ਕੁੱਤਾ ਕਦੇ ਵੀ ਉਸ ਜਗ੍ਹਾ ਪਿਸ਼ਾਬ ਨਹੀਂ ਕਰਦਾ। ਸੋਚਣ ਵਾਲੀ ਗੱਲ ਹੈ ਬੇ-ਸਮਝ ਜਾਨਵਰਾਂ ਨੂੰ ਤਾਂ ਪਵਿੱਤ੍ਰ ਅਪਵਿੱਤ੍ਰ ਚੀਜਾਂ ਦੀ ਪਛਾਣ ਹੈ ਪਰ ਮਨੁੱਖ ਜਿਸ ਨੂੰ ਪ੍ਰਮਾਤਮਾ ਨੇ ਸਾਰੀਆਂ ਜੂਨਾਂ ਦਾ ਸਿਰਦਾਰ ਬਣਾਇਆ ਹੈ ਅਤੇ ਹਰ ਤਰ੍ਹਾਂ ਦੀ ਸੋਝੀ ਦਿੱਤੀ ਹੈ ਉਹ ਪ੍ਰਭੂ ਬਖਸ਼ੀ ਬਿਬੇਕ ਬੁੱਧੀ ਵੱਲ ਪਿਠ ਕਰਕੇ ਅਗਿਆਨੀ ਮਨ ਦੇ ਪਿੱਛੇ ਲੱਗ ਕੇ ਸਭ ਭੱਖ-ਅਭੱਖ ਚੀਜਾਂ ਖਾ ਪੀ ਕੇ ਪਸ਼ੂਆਂ ਨੂੰ ਵੀ ਮਾਤ ਪਾ ਰਿਹਾ ਹੈ। ਪਰ ਯਾਦ ਰੱਖੋ ਜੇ ਆਪਾਂ ਬਾਬਾ ਕਬੀਰ ਜੀ ਦੇ ਫੁਰਮਾਨ ਅਨੁਸਾਰ **"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥ ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥** ਦੀ ਕਾਰ ਕਰੀ ਜਾਵਾਂਗੇ। ਫਿਰ **"ਕੂਏ ਪਰੈ"** ਦਾ ਨਤੀਜਾ ਤਾਂ ਭੁਗਤਣਾ ਹੀ ਪਵੇਗਾ। ਉਸ ਤੋਂ ਕੋਈ ਬਚਾ ਨਹੀਂ ਸਕਦਾ। ਅੱਜ ਲੋੜ ਹੈ ਆਪਣੇ ਹੀ ਭਲੇ ਦੀ ਖਾਤਰ ਗੁਰੂ ਪਾਸੋਂ ਅਗਵਾਈ ਪ੍ਰਾਪਤ ਕਰਕੇ ਬਿਬੇਕ ਬੁੱਧੀ ਦੇ ਧਾਰਨੀ ਬਣ ਕੇ, ਨਸ਼ਿਆਂ ਦੇ ਖੂਹ ਵਿੱਚ ਡਿੱਗਣ ਤੋਂ ਬਚ ਕੇ, ਆਪਣੇ ਅਮੋਲਕ ਮਨੁੱਖਾਂ ਜਨਮ ਨੂੰ ਸਫਲ ਕਰਨ ਲਈ ਯਤਨਸ਼ੀਲ ਹੋਈਏ।

ਜਨਮ ਸਾਖੀ ਕਰਤਾ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਜੋਗੀਆਂ ਨੂੰ ਜੋ ਫੋਕਟ ਭਰਮ ਅਧੀਨ ਨਸ਼ਿਆਂ ਦਾ ਸਹਾਰਾ ਲੈ ਕੇ ਸੁਰਤੀ ਟਿਕਣ ਦਾ ਯਤਨ ਕਰਦੇ ਸਨ, ਨੂੰ ਥੋੜ ਤਿਚਰਾ ਸਰੂਰ ਅਤੇ ਮਦਹੋਸ਼ੀ ਵਿੱਚ ਲਿਜਾਣ ਵਾਲੇ ਨਸ਼ਿਆਂ ਦਾ ਤਿਆਗ ਕਰਕੇ ਸਦੀਵੀ ਖੁਸ਼ੀ ਖੇੜਾ ਅਤੇ ਸਚੀ ਖੁਮਾਰੀ ਪ੍ਰਦਾਨ ਕਰਨ ਵਾਲੇ ਨਾਮ ਰਸ ਨੂੰ ਪੀਣ ਲਈ ਪ੍ਰੇਰਨਾ ਦਿੰਦੇ ਫੁਰਮਾਇਆ, ਕਿ

**ਭੰਗ ਅਫੀਮ ਚਰਸ ਮਦ ਉਤਰ ਜਾਇ ਪ੍ਰਭਾਤ॥**
**ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ॥**

ਗੁਰਬਾਣੀ ਵਿੱਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਿਲਾਵਲ ਰਾਗ ਵਿੱਚ ਸਾਨੂੰ ਸਭ ਨੂੰ ਨਾਮ ਮਹਾਂ ਰਸ ਪੀਣ ਦੀ ਪ੍ਰੇਰਣਾ ਦਿੱਤੀ ਹੈ। ਆਪ ਦਾ ਫੁਰਮਾਨ ਹੈ।

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥**

ਜਿਸ ਦੀ ਸੁਰਤੀ ਨੂੰ ਨਾਮ ਦਾ ਮਜੀਠੀ ਰੰਗ ਚੜ੍ਹ ਜਾਂਦਾ ਹੈ ਸ੍ਰੀ ਗੁਰੂ ਅਰਜਨ

ਦੇਵ ਜੀ ਦੇ ਕਥਨ ਅਨੁਸਾਰ ਨਾਮ ਦਾ ਰੰਗ ਕਦੇ ਵੀ ਔਖ-ਸੌਖ ਵਿੱਚ ਉਤਰਦਾ ਨਹੀਂ। ਨਾਮ ਰੰਗ ਦੀ ਖੁਮਾਰੀ ਨੂੰ ਨਾ ਤਾਂ ਉਬਲਦੀ ਦੇਗ ਲਾਹ ਸਕਦੀ ਹੈ, ਨਾ ਨਾਮ ਰੰਗ ਦੀ ਖੁਮਾਰੀ ਨੂੰ ਆਰੇ ਨਾਲ ਚੀਰ ਕੇ ਉਤਾਰਿਆ ਜਾ ਸਕਦਾ ਹੈ। ਨਾਮ ਦੀ ਖੁਮਾਰੀ ਵਿੱਚ ਰੰਗੀਜਿਆ ਅਲਮਸਤ, ਮਤਵਾਰਾ ਤਾਂ ਚਰਖੜੀ ਉੱਤੇ ਚੜ੍ਹ ਕੇ ਵੀ **"ਧੰਨ ਘੜੀ ਧੰਨ ਚਰਖੜੀ, ਧਨ ਨਿਆਉ ਤੁਮਾਰਾ॥ ਧਰਮ ਹੇਤ ਹਮ ਚੜਹਿ ਚਰਖੜੀ, ਧੰਨ ਵਜੂਦ ਹਮਾਰਾ॥"** ਮੁੱਖ ਵਿੱਚੋਂ ਉਚਾਰਨ ਕਰਦਾ ਹੈ। ਨਾਮ ਰਸੀਆ ਤਾਂ ਧਰਮ ਦੀ ਆਨ ਸ਼ਾਨ ਨੂੰ ਕਾਇਮ ਰੱਖਣ ਲਈ ਖੋਪਰੀ ਲੁਹਾ ਕੇ ਵੀ 21 ਦਿਨ ਲਗਾਤਾਰ ਮੂੰਹ ਵਿੱਚੋਂ ਰੱਬੀ ਬਾਣੀ ਜਪੁਜੀ ਰਾਹੀਂ ਪ੍ਰਭੂ ਮਿਲਾਪ ਦੇ ਗੀਤ ਅਲਾਪਦਾ ਹੈ। ਨਾਮ ਰੰਗ ਵਿੱਚ ਰੰਗਿਆ ਪ੍ਰਭੂ ਪਿਆਰਾ ਤਾਂ ਅਸੂਲ, ਨੇਮ, ਧਰਮ ਦੇ ਬਦਲੇ ਬੰਦ-ਬੰਦ ਕਟਵਾਉਣਾ ਵੀ **"ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ"** ਦੀ ਸਦ ਅਲਾਪਦਾ ਹੀ ਸੁਣਾਈ ਦਿੰਦਾ ਹੈ। ਜਿਧਰੇ ਕਿਧਰੇ ਵੀ ਇਤਿਹਾਸ ਦੇ ਪਤ੍ਰੇ ਫਰੋਲੀਏ ਤਾਂ ਥਾ ਪੁਰ ਥਾਂ, ਧਰਮ ਅਸੂਲ, ਅਣਖ ਅਤੇ ਪਰ-ਹਿਤ ਲਈ ਆਪਾ ਨਿਸ਼ਾਵਰ ਕਰਨ ਹਿੱਤ ਕੁਰਬਾਨੀ ਦੇਣ ਵਾਲੇ ਨਾਮ ਰੰਗ ਵਿੱਚ ਰੰਗਿਆਂ ਦੇ ਲਹੂ ਨਾਲ ਹੀ ਇਤਿਹਾਸ ਲਿਖਿਆ ਮਿਲਦਾ ਹੈ।

ਦੂਸਰੇ ਪਾਸੇ ਸੰਸਾਰ ਦੇ ਇਤਿਹਾਸ ਵਿੱਚ ਕਿਧਰੇ ਕੋਈ ਐਸੀ ਉਦਾਹਰਣ ਨਹੀਂ ਮਿਲਦੀ ਜਿੱਥੇ ਭੰਗ, ਅਫੀਮ, ਚਰਸ, ਤੰਬਾਕੂ ਅਤੇ ਸ਼ਰਾਬ ਆਦ ਦੇ ਨਸ਼ੇ ਵਰਤਣ ਵਾਲਿਆ ਨੇ, ਧਰਮ, ਅਸੂਲ ਜਾਂ ਪਰ ਹਿਤ ਲਈ ਖੁਸ਼ੀ-ਖੁਸ਼ੀ ਆਪਾ ਕੁਰਬਾਨ ਕੀਤਾ ਹੋਵੇ। ਕੋਈ ਮਜਬੂਰੀ ਵਸ ਮਰਿਆ ਹੋਵੇ ਤਾਂ ਕਿਹਾ ਨਹੀਂ ਜਾ ਸਕਦਾ। ਅੱਜ ਲੋੜ ਹੈ ਪਾਗਲ ਅਤੇ ਮਦਹੋਸ਼ ਕਰਨ ਵਾਲੇ ਥੋੜੇ ਚਿਰੇ ਨਸ਼ਿਆ ਦੀ ਗੁਲਾਮੀ ਦਾ ਤਿਆਗ ਕਰਕੇ ਸਦੀਵੀਂ ਖੁਸ਼ੀ-ਖੇੜਾ ਪ੍ਰਦਾਨ ਕਰਨ ਵਾਲੇ, ਸ੍ਵੈ-ਮਾਨ ਨੂੰ ਉੱਚਾ ਚੁੱਕਣ ਵਾਲੇ ਅਤੇ ਸੱਚ, ਹੱਕ ਅਤੇ ਪਰ ਹਿੱਤ ਦੀ ਰਖਵਾਲੀ ਕਰਨ ਵਾਲੇ ਨਾਮ ਦੇ ਰਸੀਏ ਬਣ ਕੇ ਆਪਣਾ ਲੋਕ ਸੁਖੀ ਪ੍ਰਲੋਕ ਸੁਹੇਲਾ ਕਰਨ ਦੀ।

ਜਿਵੇਂ ਕਿ ਸਾਡੇ ਸਮਾਜ ਵਿੱਚ ਇੱਕ ਕਹਾਵਤ ਪ੍ਰਚਲਤ ਹੈ ਕਿ **"ਸੌ ਸਿਆਣਿਆ ਇੱਕੋ ਮਤ, ਮੂਰਖ ਆਪੋ ਆਪਣੀ"।** ਇਕੋ ਮਤ ਦੇ ਦਾਨਿਆਂ ਅਤੇ ਸਿਆਣਿਆਂ ਵਿੱਚੋਂ ਸਾਡੇ ਹੀ ਇਲਾਕੇ ਦੇ ਇੱਕ ਫਕੀਰ, ਦਰਵੇਸ਼ ਕਵੀ ਗਿਰਧਰ ਰਾਇ ਜੀ ਹੋਏ ਹਨ, ਜਿਨ੍ਹਾਂ ਨੇ ਆਰਥਿਕ, ਪਰਮਾਰਥਿਕ ਅਤੇ ਜੀਵਨ ਦੇ ਹੋਰ ਪੱਖਾਂ ਤੇ ਸਿੱਖਿਆਵਾਂ ਦੇਣ ਵਾਲੇ 341 ਛੰਦ ਜਿਨ੍ਹਾਂ ਨੂੰ ਕੁੰਡਲੀਏ ਛੰਦ ਕਿਹਾ ਜਾਂਦਾ ਹੈ ਲਿਖੇ ਹਨ। ਇਨ੍ਹਾਂ ਕੁੰਡਲੀਏ ਛੰਦਾਂ ਵਿੱਚ ਛੇ ਕੁੰਡਲੀਏ ਛੰਦ ਉਨ੍ਹਾਂ ਨੇ



ਭੰਗ ਅਫੀਮ, ਪੋਸਤ ਅਤੇ ਸ਼ਰਾਬ ਆਦਿ ਨਸ਼ਿਆਂ ਪ੍ਰਤੀ ਲਿਖ ਕੇ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਬਚਣ ਲਈ ਸੁਚੇਤ ਕੀਤਾ ਹੈ। ਮੈਂ ਕੇਵਲ ਗਿਰਧਰ ਜੀ ਦੇ ਤਿੰਨ ਕੁੰਡਲੀਏ ਹੇਠ ਦਰਜ ਕੀਤੇ ਹਨ ਤਾਂ ਜੋ ਗਿਰਧਰ ਜੀ ਦੇ ਨਸ਼ਿਆ ਪ੍ਰਤੀ ਨਜ਼ਰੀਏ ਨੂੰ ਜਾਣਿਆ ਜਾ ਸਕੇ ਆਪ ਲਿਖਦੇ ਹਨ—

**ਪੋਸਤ ਪੀਵਹਿ ਬਾਰਨੀ[੧]ਖਾਤ ਅਫੀਮ ਮਜੂਨ॥**
**ਗਟਕੈ ਗਾਂਜਾ ਚਰਸ ਜੋ ਸੋ ਵੈਰਾਗ ਤੇ ਸੂਨ[੨]॥**
**ਸੋ ਵੈਰਾਗ ਤੇ ਸੂਨ ਅੰਨਥਾ[੩] ਹੈ ਉਸ ਨਾਲ ਸੰਧੀ[੪]॥**
**ਊਹਾ ਪੋਹਸੈ ਰਹਿਤ ਬੁਧ ਤਿਨਕੀ ਭਈ ਅੰਧੀ॥**
**[੫]ਕਹਿ ਗਿਰਧਰ ਕਵਿਰਾਇ ਨਹੀ ਜੈ ਕਿਸੇ ਦਾ ਦੋਸਤ**
**ਭੰਗ ਤਮਾਕੂ ਖਾਤ ਬਾਰਨੀ ਪੀਤ ਜੋ ਪੋਸਤ॥੨੧੪॥**

**ਹੁਕੇ ਸੇ ਹੁਰਮਤ[੬] ਗਈ ਨੇਮ ਧਰਮ ਗਇਓ ਛੂਟ॥**
**ਦਾਮ ਖਰਚ ਕਰ ਲੀਯੋ ਤਮਾਕੁ ਗਈ ਹੀਏ ਕੀ ਫੂਟ॥**
**ਗਈ ਹੀਏ ਕੀ ਫੂਟ ਆਗ ਕੋ ਘਰ ਘਰ ਡੋਲੈ[੭]॥**
**ਜਿਸ ਘਰ ਆਗ ਕੋ ਜਾਇ ਸੋਈ[੮] ਕੁਰ ਰਾਤੋ ਬੋਲੈ॥**
**ਕਹਿ ਗਿਰਧਰ ਕਵਿ ਰਾਇ ਲਗੇ ਜਬ ਜਮ ਕੋ ਰੂਕਾ[੯]॥**
**ਪ੍ਰਾਨ ਜਾਹਿੰਗੇ ਛੂਟ ਸਹਾਇ ਹੋਇ ਨਹਿ ਹੁਕਾ[੧੦]॥ ੨੭੮॥**

ਅੱਗੇ ਆਪ ਲਿਖਦੇ ਹਨ—

**ਖਰਾਬ ਹੋਨ ਦਾ ਉਠਯੋ ਜਬ ਚਿਤ ਘਨ ਕੋ ਤਰੰਗ॥**
**ਚਰਸ ਤਮਾਕੂ ਪੋਸਤਾ ਪੀਵਨ ਲਾਗਯੋ ਭੰਗ॥**
**ਪੀਵਨ ਲਾਗਯੋ ਭੰਗ ਅਸੁਧ ਕੋ ਸੁਧ ਕਰ ਖਾਧਯੋ॥**
**ਅਵਿਦਯਾ ਕਾ ਤਬ ਨਾਮ ਖੋਜ ਮਹਾ ਵਿਦਿਆ ਰਾਖਯੋ॥**
**ਕਹਿ ਗਿਰਧਰ ਕਵਿ ਰਾਇ ਖਾਵੈ ਅਭਖ[੧੧] ਅਚੈ[੧੨] ਸ਼ਰਾਬ॥**
**ਇਨੀ ਲਛਨੀ ਆਪ ਪਰਮੇਸ਼ਰ ਕੀਯੋ ਖਰਾਬ॥ ੨੯੩॥**

---

*੧. ਸ਼ਰਾਬ ੨. ਸਿਫ਼ਰ ੩. ਬਿਅਰਥ ੪. ਮਿਲਾਪ ੫. ਜੋ ਪੋਸਤ ਭੰਗ ਤੰਮਾਖੂ, ਸ਼ਰਾਬ ਆਦਿ ਪੀਂਦੇ ਹਨ ਉਹ ਕਿਸੇ ਦੇ ਵੀ ਮਿਤ੍ਰ ਨਹੀਂ ਬਣਦੇ। ੬. ਮਾਨ, ਸਨਮਾਨ, ਇਜਤ ੭. ਘਰਾਂ ਵਿੱਚ ਜਾਂਦਾ ਹੈ ੮. ਕੁੜਤਣ ਨਾਲ ਭਰੇ ਹੋਏ (ਕੌੜੇ ਬੋਲ) ੯. ਪਤ੍ਰ ਚਿੱਠੀ ੧੦. ਤੰਮਾਖੂ ਪੀਣ ਵਾਲਾ ਸੰਗ ੧੧. ਨਾ ਖਾਣ ਜੋਗ ਖਾਣ ਲੱਗ ਜਾਂਦਾ ੧੨. ਪੀਂਦਾ ਹੈ।*

# ਇੱਕ ਸੱਚੀ ਘਟਨਾ

ਡਾ. ਸਰੂਪ ਸਿੰਘ ਅਲੱਗ ਹੋਰਾਂ ਨੇ ਆਪਣੀ ਪੁਸਤਕ **"ਗੁਰਮਤਿ ਅਤੇ ਨਸ਼ੇ"** ਵਿੱਚ ਆਪਣੇ ਇੱਕ ਦੋਸਤ ਦੀ ਹੱਡ ਬੀਤੀ ਘਟਨਾ ਦਰਜ ਕੀਤੀ ਹੈ ਜਿਸ ਤੋਂ ਸਾਨੂੰ ਕਾਫ਼ੀ ਸੇਧ ਮਿਲ ਸਕਦੀ ਹੈ। ਆਪ ਲਿਖਦੇ ਹਨ ਕਿ ਟੋਰੰਟੋ ਵਿੱਚ ਮੇਰੇ ਇੱਕ ਮਿਤੱਰ ਰਹਿੰਦੇ ਹਨ। ਉਹ ਆਪ ਸ਼ਰਾਬ ਨਹੀਂ ਪੀਂਦੇ ਸਨ। ਆਪਣੇ ਬੱਚਿਆਂ ਨੂੰ ਵੀ ਸਮੇਂ-ਸਮੇਂ ਕਈ ਇੱਕ ਉਦਾਹਰਣਾਂ ਦੇ ਕੇ ਸਮਝਾਉਂਦੇ ਅਤੇ ਸ਼ਰਾਬ ਨੂੰ ਜ਼ਹਿਰ ਦਰਸਾਇਆ ਕਰਦੇ ਸਨ। ਕਿਉਂਕਿ ਸ਼ਰਾਬ ਦੀ ਬੋਤਲ ਉੱਤੇ ਵੀ ਲਾਲ ਅਖਰਾਂ ਵਿੱਚ POISON (ਜ਼ਹਿਰ) ਲਿਖਿਆ ਹੁੰਦਾ ਹੈ।

ਇੱਕ ਵਾਰੀ ਉਨ੍ਹਾਂ ਦੇ ਘਰ ਵਿੱਚ ਉਨ੍ਹਾਂ ਦੇ ਤਿੰਨ ਚਾਰ ਦੋਸਤ ਆ ਗਏ। ਮਿੱਤਰਾਂ ਦੀ ਮਹਿਮਾਨ ਨਿਵਾਜੀ ਕਰਨ ਵਾਸਤੇ ਉਨਾਂ ਨੇ ਮੇਜ ਉੱਤੇ ਚਾਰ ਪੰਜ ਗਿਲਾਸ ਅਤੇ ਸ਼ਰਾਬ ਦੀ ਬੋਤਲ ਰੱਖ ਦਿੱਤੀ। ਇਹ ਸਾਰਾ ਕੁਝ ਉਨ੍ਹਾਂ ਦਾ ਛੋਟਾ ਬੇਟਾ ਵੇਖ ਰਿਹਾ ਸੀ। ਇਹ ਸਾਰੀ ਕਿਰਿਆਂ ਵੇਖ ਕੇ ਇਹ ਬੱਚਾ ਆਪਣੇ ਪਿਤਾ ਪਾਸ ਆ ਗਿਆ ਅਤੇ ਸ਼ਰਾਬ ਦੀ ਬੋਤਲ ਹੱਥ ਵਿੱਚ ਫੜ-ਫੜ ਕੇ ਸਾਰਿਆਂ ਦੇ ਸਾਹਮਣੇ ਆਪਣੇ ਪਿਤਾ ਨੂੰ ਕਹਿਣ ਲੱਗਾ, ਡੈਡੀ ਇਹ ਅੰਕਲ ਜਿਹੜੇ ਸਾਡੇ ਘਰ ਆਏ ਹਨ, ਇਹ ਕੌਣ ਹਨ ? ਅੱਗੋ ਬੱਚੇ ਦੇ ਪਿਤਾ ਨੇ ਕਿਹਾ ਕਿ ਇਹ ਸਾਡੇ ਬਹੁਤ ਹੀ ਨਜਦੀਕੀ ਮਿੱਤਰ ਹਨ ਜੋ ਸਾਨੂੰ ਮਿਲਣ ਆਏ ਹਨ। ਅੱਗੇ ਬੱਚੇ ਨੇ ਉੱਤਰ ਦਿੱਤਾ ਜੀ! ਤੁਸੀਂ ਇਨ੍ਹਾਂ ਦੇ ਚੰਗੇ ਮਿੱਤਰ ਹੋ ਜੋ ਘਰ ਆਇਆਂ ਨੂੰ ਪੀਣ ਲਈ ਜ਼ਹਿਰ ਦੇ ਰਹੇ ਹੋ। ਉਨ੍ਹਾਂ ਦੱਸਿਆ ਕਿ ਬੱਚੇ ਦੀ ਅਜੇਹੀ ਸਿਆਣੀ ਗੱਲ ਸੁਣ ਕੇ ਅਸੀਂ ਸਾਰੇ ਨਿਰੁੱਤਰ ਅਤੇ ਸ਼ਰਮਸਾਰ ਹੋ ਗਏ ਅਤੇ ਉਨ੍ਹਾਂ ਦੋਸਤਾਂ ਨੇ ਸਦਾ ਲਈ ਸ਼ਰਾਬ ਨਾ ਪੀਣ ਦਾ ਮਨ ਬਣਾ ਲਿਆ ਅਤੇ ਮੈਂ ਵੀ ਮਨ ਵਿੱਚ ਦ੍ਰਿੜ੍ਹਤਾ ਬਣਾ ਲਈ ਕਿ ਜਿਹੜੀ ਚੀਜ਼ ਮਾੜੀ ਜਾਣ ਕੇ ਮੈਂ ਨਹੀਂ ਵਰਤਦਾ ਘਰ ਆਏ ਨੂੰ ਵੀ ਉਹ ਮਾੜੀ ਚੀਜ਼ ਪੀਣ ਜਾਂ ਖਾਣ ਨੂੰ ਨਹੀਂ ਦੇਣੀ ਕਿਉਂ ਕਿ ਜਿੰਨਾਂ ਸ਼ਰਾਬ ਅਤੇ ਹੋਰ ਨਸ਼ੇ ਵਰਤਣ ਵਾਲਾ ਦੋਸ਼ੀ ਹੈ ਉਸ ਤੋਂ ਵੀ ਵਧੀਕ ਇਨ੍ਹਾਂ ਜ਼ਹਿਰੀਲੇ ਨਸ਼ਿਆਂ ਨੂੰ ਦੂਸਰਿਆਂ ਨੂੰ ਦੇਣ ਅਤੇ ਲਾਉਣ ਵਾਲਾ ਦੋਸ਼ੀ ਹੈ।



# ਨਸ਼ਿਆਂ ਦੇ ਨੁਕਸਾਨ

## 1. ਨਸ਼ੇ ਨਿਪੁੰਸਕਤਾ ਅਤੇ ਬਾਂਝਪਨ ਦਾ ਕਾਰਨ ਬਣਦੇ ਹਨ

ਜਿਵੇਂ ਸਿਆਣਿਆਂ ਦਾ ਕਥਨ ਹੈ ਕਿ ਜਵਾਨੀ ਮਸਤਾਨੀ ਹੁੰਦੀ ਹੈ। ਮਸਤਾਨੇ ਪਨ ਵਿੱਚ ਮਨੁੱਖ ਬੇ-ਪ੍ਰਵਾਹੀ ਦੀ ਹਾਲਤ ਵਿੱਚ ਅਮੋੜ ਆਪਣੇ ਖਿਆਲੀ ਵੇਗ ਵਿੱਚ ਤੁਰਿਆ ਜਾਂਦਾ ਹੈ। ਮਸਤਿਆਂ ਨੌਜਵਾਨ ਨਾ ਹੀ ਕਿਸੇ ਸਿਆਣੇ ਦੀ ਸੁਣਦਾ ਅਤੇ ਨਾ ਹੀ ਮੰਨਦਾ ਹੈ ਕਿਉਂਕਿ ਉਸ ਦੀ ਨਫਾ-ਨੁਕਸਾਨ ਦਾ ਲੇਖਾ ਜੋਖਾ ਕਰਨ ਵਾਲੀ ਬਿਰਤੀ ਨਸ਼ੇ ਦੀ ਦੁਬੇਲ ਹੋ ਚੁੱਕੀ ਹੁੰਦੀ ਹੈ ਜਿਸ ਕਾਰਣ ਉਹ ਅਮੋੜ ਮਸਤ ਹਾਥੀ ਦੀ ਚਾਲ ਆਪਣੇ ਬਣਾਏ ਖਿਆਲੀ ਵਿਚਾਰਾਂ ਅਧੀਨ ਚਲੀ ਜਾਂਦਾ ਹੈ।

ਅੱਜ ਨੌਜਵਾਨ ਮਸਤਾਨੀ-ਜਵਾਨੀ ਦੇ ਵੇਗ ਵਿੱਚ ਅੰਨ੍ਹੇਵਾਹ ਆਪਣੀ ਧੁਨ ਵਿੱਚ, ਨਸ਼ਿਆਂ ਦੇ ਸੇਵਨ ਵਿੱਚ ਦਿਨ ਰਾਤ ਗਲਤਾਨ ਹੋਈ ਜਾ ਰਹੇ ਹਨ, ਜਾਂ ਤਾਂ ਨੌਜਵਾਨਾਂ ਨੂੰ ਨਸ਼ਿਆਂ ਦੇ ਹਾਨੀਕਾਰਕ ਅੰਜਾਮ ਦਾ ਪਤਾ ਹੀ ਨਹੀਂ ਜਾਂ ਬਾਬਾ ਕਬੀਰ ਜੀ ਦੇ ਕਥਨ ਅਨੁਸਾਰ **"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ"** ਦੀ ਕਾਰ ਕਰ ਰਹੇ ਹਨ। ਕੁਝ ਵੀ ਹੋਵੇ ਜ਼ਹਿਰ ਜ਼ਹਿਰ ਹੀ ਹੈ, ਚਾਹੇ ਜ਼ਹਿਰ ਦੀ ਜਾਣਕਾਰੀ ਲੈ ਕੇ ਖਾ ਲਵੋ, ਚਾਹੇ ਅਨਭੋਲ-ਪੁਣੇ ਵਿੱਚ ਖਾ ਲਵੋ, ਜ਼ਹਿਰ ਨੇ ਤਾਂ ਆਪਣਾ ਅਸਰ ਕਰਨਾ ਹੀ ਹੈ। ਪੰਜ ਸੱਤ ਸਾਲ ਤੋਂ ਜਿਹੜੇ ਨੌਜਵਾਨ ਲਗਾਤਾਰ ਨਸ਼ਿਆਂ ਦੀ ਵਰਤੋਂ ਕਰ ਰਹੇ ਹਨ ਉਨ੍ਹਾਂ ਪ੍ਰਤੀ ਮੈਡੀਕਲ ਸਰਵਿਸ ਬੋਰਡ ਅਤੇ ਸਮਾਜ ਸੇਵੀ ਸੰਸਥਾਵਾਂ ਨੇ ਜੰਮੂ ਅਤੇ ਪੰਜਾਬ ਦੇ ਇਲਾਕਿਆਂ ਦਾ ਸਰਵੇਖਣ ਕਰਵਾਇਆ ਹੈ। ਉਨ੍ਹਾਂ ਦੀਆਂ ਤਾਜੀਆਂ ਰਿਪੋਰਟਾਂ ਅਨੁਸਾਰ ਬਾਕੀ ਸਰੀਰਕ ਬਿਮਾਰੀਆਂ ਨੂੰ ਛੱਡ ਕੇ ਸੌ ਪਿੱਛੇ 10 ਨੌਜਵਾਨ ਨਸ਼ਿਆਂ ਦੇ ਲਗਾਤਾਰੀ ਸੇਵਨ ਕਰਨ ਕਾਰਣ ਬਿਲਕੁਲ ਨਿਪੁੰਸਕਤਾ ਦਾ ਸ਼ਿਕਾਰ ਹੋ ਚੁੱਕੇ ਹਨ ਅਤੇ 15% ਨੌਜਵਾਨ, ਇਸ ਨਾਮੁਰਾਦ ਬਿਮਾਰੀ ਦੀ ਲਪੇਟ ਵਿੱਚ ਆ ਕੇ ਨਿਪੁੰਨਸਕ ਹੋਣ ਵਾਲੇ ਹਨ ਜਿਹੜੇ ਇਸ ਬਿਮਾਰੀ ਨੂੰ ਜ਼ਾਹਿਰ ਕਰਨ ਵਿੱਚ ਸ਼ਰਮਿੰਦਗੀ ਮਹਿਸੂਸ ਕਰ ਰਹੇ ਹਨ ਅਤੇ ਆਪਣੇ ਪ੍ਰਵਾਰ ਤੋਂ ਲੁਕਵੇਂ ਢੰਗ ਨਾਲ ਡਾਕਟਰਾਂ ਨੂੰ ਮੂੰਹ ਮੰਗੀ ਮਾਇਆ ਦੇ ਕੇ ਮੁੜ ਮਰਦਾਵੀਂ ਤਾਕਤ ਹਾਸਿਲ ਕਰਨ ਦੇ ਯਤਨ ਕਰ ਰਹੇ ਹਨ। ਅੱਜ ਲੋੜ ਹੈ ਸੁਚੇਤ ਹੋਣ ਦੀ, ਲੋੜ ਹੈ ਨੌਜਵਾਨ ਨੂੰ ਆਪਣੇ ਭਲੇ ਬੁਰੇ ਅਤੇ ਨਫੇ-ਨੁਕਸਾਨ ਦਾ ਲੇਖਾ-ਜੋਖਾ ਕਰਕੇ ਸੰਭਲਣ ਦੀ, ਤਾਂ ਜੋ ਆਉਣ ਵਾਲੇ ਸਮੇਂ ਵਿੱਚ

ਨੌਜਵਾਨ ਆਪਣੀਆਂ ਕੁਲਾਂ ਨੂੰ ਚਾਲੂ ਰੱਖ ਸਕਣ। ਬੱਚੀਆਂ ਪ੍ਰਤੀ ਵੀ ਸਰਵੇਖਣ ਕਰਤਾ ਦੀ ਇਹੋ ਰਾਇ ਹੈ ਕਿ ਜਿੱਥੇ ਨੌਜਵਾਨ ਨਸ਼ਿਆਂ ਦੇ ਲਗਾਤਾਰੀ ਸੇਵਨ ਨਾਲ ਨਿਪੁੰਸਕ ਹੋ ਰਹੇ ਹਨ ਉੱਥੇ ਬੱਚੀਆਂ ਵਿੱਚ ਵੀ ਨਸ਼ਾ ਸੇਵਨ ਕਰਨ ਨਾਲ ਜਣੇਪਾ ਸ਼ਕਤੀ ਦਿਨੋ-ਦਿਨ ਘੱਟ ਕੇ ਬਾਂਝ-ਪਨ ਦਾ ਰੋਗ ਬੜੀ ਤੇਜੀ ਨਾਲ ਫੈਲ ਰਿਹਾ ਹੈ ਜਿਸ ਕਾਰਣ ਨੌਜਵਾਨ ਬੱਚੇ ਬੱਚੀਆਂ ਦਾ ਭਵਿੱਖ ਅਤਿ ਹੀ ਖ਼ਤਰਨਾਕ ਮੌੜ ਉੱਤੇ ਆ ਖਲੋਤਾ ਹੈ। ਜੇ ਨਾ ਸੰਭਲੇ ਫਿਰ ਪਛਤਾਵੇ ਤੋਂ ਬਿਨਾਂ ਕੁਝ ਵੀ ਪੱਲੇ ਨਹੀਂ ਪਵੇਗਾ।

## 2. ਨਸ਼ੇ ਸਰੀਰ ਦਾ ਨਾਸ਼ ਕਰਦੇ ਹਨ

ਨਸ਼ਾ ਤਾਂ ਕੋਈ ਵੀ ਚੰਗਾ ਨਹੀਂ, ਸਾਰੇ ਨਸ਼ੇ ਸਿਹਤ ਅਤੇ ਸਰੀਰ ਦੀ ਖੀਣਤਾ ਹੀ ਕਰਦੇ ਹਨ। ਧਨ ਅਤੇ ਇਜੱਤ ਨੂੰ ਮਿੱਟੀ ਵਿੱਚ ਮਿਲਾਉਂਦੇ ਹਨ। ਹੋਰ ਅਨੇਕਾਂ ਲਾ-ਇਲਾਜ ਬਿਮਾਰੀਆਂ ਦੇ ਜਨਮਦਾਤਾ ਬਣਦੇ ਹਨ। ਬਾਕੀ ਨਸ਼ਿਆਂ ਨੂੰ ਇੱਕ ਪਾਸੇ ਰੱਖ ਕੇ ਕੇਵਲ ਤੰਬਾਕੂ ਜਿਸ ਨੂੰ ਅਨੇਕ ਤਰ੍ਹਾਂ ਨਾਲ ਚੱਬ ਕੇ, ਸੁੰਘ ਕੇ, ਸਿਗਰਟ ਰਾਹੀਂ ਫੇਫੜਿਆਂ ਵਿੱਚ ਧੂੰਆਂ ਚਾੜ੍ਹ ਕੇ ਇਸ ਤੋਂ ਨਸ਼ਾ ਪ੍ਰਾਪਤ ਕੀਤਾ ਜਾਂਦਾ ਹੈ, ਪ੍ਰਥਾਇ ਸਿਹਤ ਵਿਗਿਆਨਿਆਂ ਦੀ ਖੋਜ ਹੈ ਕਿ ਤੰਬਾਕੂ ਵਰਤਣ ਵਾਲਿਆਂ ਦੇ ਸ਼ਰੀਰ ਵਿੱਚ ਤੰਬਾਕੂ ਦੀ ਜ਼ਹਿਰੀਲੀ ਬੂਟੀ ਵਿੱਚੋਂ ਇੱਕੀ ਤਰ੍ਹਾਂ ਦੇ ਅੱਤ ਖਤਰਨਾਕ ਜ਼ਹਿਰ ਸਰੀਰ ਅੰਦਰ ਪ੍ਰਵੇਸ਼ ਕਰਦੇ ਹਨ, ਜੋ ਸਰੀਰ ਦੇ ਵੱਖ-ਵੱਖ ਅੰਗਾਂ ਉੱਤੇ ਮਾਰੂ ਅਸਰ ਕਰਕੇ ਕਿਤੇ ਖਾਣੇ ਵਾਲੀ ਨਾਲੀ ਦਾ ਨੁਕਸਾਨ ਕਰਦੇ ਹਨ, ਕਿਤੇ ਫੇਫੜਿਆਂ, ਅੰਤੜੀਆਂ, ਮਿਹਦੇ ਅਤੇ ਮੂੰਹ ਵਿੱਚ ਕੈਂਸਰ ਦੇ ਰੋਗ ਪੈਦਾ ਕਰਨ ਦਾ ਕਾਰਣ ਬਣਦੇ ਹਨ ਅਤੇ ਕਿਤੇ ਗੁਰਦੇ, ਦਿਲ ਅਤੇ ਦਿਮਾਗ[੧] ਉੱਤੇ ਅਸਰ ਕਰਕੇ ਹਾਈ ਬਲੱਡ ਪ੍ਰੈਸ਼ਰ ਅਤੇ ਜਲੋਧਰ ਵਰਗੇ ਲਾ-ਇਲਾਜ ਰੋਗਾਂ ਨੂੰ ਜਨਮ ਦਿੰਦੇ ਹਨ। ਕਿਤੇ ਇਹ ਨਸ਼ੇ ਦੇ ਜ਼ਹਿਰ ਪੈਨਕਰੀਆਜ ਦਾ ਨੁਕਸਾਨ ਕਰਕੇ ਸ਼ੱਕਰ ਰੋਗ (Sugar) ਵਰਗੀਆਂ ਅਸਾਧ ਬਿਮਾਰੀਆਂ ਪੈਦਾ ਕਰਦੇ ਹਨ। ਦਮਾ ਅਤੇ ਸਾਹ ਘੁੱਟਣ ਦੀ ਬਿਮਾਰੀ ਤੰਬਾਕੂ ਸੇਵਨ ਕਰਨ ਵਾਲਿਆਂ ਨੂੰ ਅਵੱਸ਼ ਹੀ

---

*੧. ਡਾਕਟਰਾਂ ਦੀ ਨਵੀਂ ਖੋਜ ਅਨੁਸਾਰ ਇੱਕ ਵਾਰੀ ਸ਼ਰਾਬ ਦਾ ਨਸ਼ਾ ਕਰਨ ਨਾਲ ਦਿਮਾਗ ਅਤੇ ਨਰਵਸ ਸਿਸਟਮ ਦੇ ਕਈ ਮਿਲੀਅਨ (ਦੱਸ ਲੱਖ ਦਾ ਇੱਕ ਮਿਲੀਅਨ ਹੁੰਦਾ ਹੈ) ਸੈਲ ਬੇਹੋਸ਼ ਹੋ ਜਾਂਦੇ ਹਨ। ਬੇਹੋਸ਼ ਹੋਏ ਸੈਲਾਂ ਵਿੱਚੋਂ ਬਹੁਤੇ ਮਰ ਜਾਂਦੇ ਹਨ ਅਤੇ ਜਿੰਨੇ ਸੈਲ ਮਰਦੇ ਹਨ ਉਨੇ ਹੋਰ ਬਣਦੇ ਨਹੀਂ ਜਿਸ ਕਾਰਣ ਦਿਮਾਗ ਦਾ ਸਾਰਾ ਨਰਵਸ ਸਿਸਟਿਮ ਕਮਜੋਰ ਹੋ ਜਾਂਦਾ ਹੈ ਅਤੇ ਮਨੁੱਖ ਦੀ ਯਾਦਾਸ਼ਤ ਸ਼ਕਤੀ ਬਹੁਤ ਛੇਤੀ ਘੱਟ ਜਾਂਦੀ ਹੈ।*



ਆ ਗ੍ਰਸਦੀ ਹੈ।

ਤੰਬਾਕੂ ਵਿੱਚ ਜੋ ਇੱਕੀ ਤਰ੍ਹਾਂ ਦੇ ਜ਼ਹਿਰ ਹੁੰਦੇ ਹਨ ਉਨ੍ਹਾਂ ਵਿੱਚੋਂ ਨਿਕੋਟੀਨ ਜ਼ਹਿਰ ਸਭ ਤੋਂ ਵੱਧ ਖਤਰਨਾਕ ਹੁੰਦਾ ਹੈ। ਨਿਕੋਟੀਨ ਜ਼ਹਿਰ ਦੀ ਇੱਕ ਬੂੰਦ ਘੱਟੋ-ਘੱਟ ਛੇ ਬਿੱਲੀਆਂ ਜਾਂ ਦੋ ਕੁੱਤਿਆਂ ਨੂੰ ਤੁਰੰਤ ਮਾਰ ਸਕਦੀ ਹੈ। ਨਿਕੋਟੀਨ ਜ਼ਹਿਰ ਦੀਆਂ ਅੱਠ ਬੂੰਦਾਂ ਜੇ ਘੋੜੇ ਵਰਗੇ ਸ਼ਕਤੀਸ਼ਾਲੀ ਜਾਨਵਰ ਨੂੰ ਪਿਲਾ ਦਿੱਤੀਆਂ ਜਾਣ ਤਾਂ ਉਹ ਵੀ ਸਕਿੰਟਾਂ ਵਿੱਚ ਚਿੱਤ ਹੋ ਜਾਂਦਾ ਹੈ। ਸੋਚਣ ਤੇ ਵਿਚਾਰਨ ਵਾਲੀ ਗੱਲ ਹੈ ਕਿ ਅਜਿਹਾ ਖਤਰਨਾਕ ਜ਼ਹਿਰ ਜਿਸ ਦੀ ਇੱਕ ਬੂੰਦ ਛੇ ਬਿੱਲੀਆਂ ਜਾਂ ਦੋ ਕੁੱਤਿਆਂ ਨੂੰ ਸਕਿੰਟਾਂ ਵਿੱਚ ਪਾਰ ਬੁਲਾ ਸਕਦੀ ਹੈ ਅਤੇ ਅੱਠ ਬੂੰਦਾਂ ਨਿਕੋਟੀਨ ਦੀਆਂ ਜੇ ਇੱਕ ਸ਼ਕਤੀਸ਼ਾਲੀ ਘੋੜੇ ਨੂੰ ਜਾਨ ਤੋਂ ਮਾਰ ਦੇਣ ਦੀ ਸਮਰਥਾ ਰੱਖਦੀਆਂ ਹਨ ਤਾਂ ਕੀ ਅਜਿਹਾ ਘਾਤਕ ਤੇ ਮਾਰੂ ਜ਼ਹਿਰ ਮਨੁੱਖ ਦੇ ਅੰਦਰ ਜਾ ਕੇ ਨੁਕਸਾਨ ਨਾ ਕਰਦਾ ਹੋਵੇਗਾ। ਸ਼ਰਾਬ ਦਾ ਬੇ-ਮੁਹਾਰਾ ਨਸ਼ਾ ਕਰਨ ਨਾਲ ਮਿਰਗੀ ਦੇ ਦੌਰੇ ਆਰੰਭ ਹੋ ਜਾਂਦੇ ਹਨ। ਸਿਹਤ ਵਿਗਿਆਨੀਆਂ ਦੀ ਰਾਇ ਅਨੁਸਾਰ ਇਹ ਸਾਰੇ ਜ਼ਹਿਰ ਮਨੁੱਖ ਸਰੀਰ ਦੇ ਅੰਦਰ ਜਾ ਕੇ (Slow Poison) ਦੇ ਰੂਪ ਵਿੱਚ ਸਰੀਰ ਦੇ ਸਾਰੇ ਅੰਗਾਂ ਉੱਪਰ ਅਸਰ ਕਰਕੇ ਮਨੁੱਖ ਦੀ ਸਮੁੱਚੀ ਉਮਰ 15 ਤੋਂ 25 ਸਾਲ ਤੱਕ ਘਟਾਉਣ ਦਾ ਕਾਰਣ ਬਣਦੇ ਹਨ। ਤੰਮਾਖੂ ਦੀ ਵਰਤੋਂ ਕਰਨ ਨਾਲ ਹਰ ਸਾਲ ਪੰਜ ਲੱਖ ਤੋਂ ਉੱਪਰ ਮਨੁੱਖ ਕੇਵਲ ਹਿੰਦੋਸਤਾਨ ਵਿੱਚ ਹੀ, ਆਪਣੀ ਕੀਮਤੀ ਜਾਨ ਹੱਥੋਂ ਖੋ ਬੈਠਦੇ ਹਨ। ਜੇ ਸਿਗਰਟਨੋਸ਼ੀ ਦਾ ਇਹ ਸਿਲਸਿਲਾ ਇਸੇ ਤਰ੍ਹਾਂ ਜਾਰੀ ਰਿਹਾ ਤਾਂ ਆਉਣ ਵਾਲੇ 2030 ਈਂ. ਤੱਕ ਤੰਮਾਕੂ-ਨੋਸ਼ੀ ਨਾਲ ਹਰ ਸਾਲ ਮਰਨ ਵਾਲਿਆ ਦੀ ਗਿਣਤੀ ਇੱਕ ਕਰੋੜ ਤੋਂ ਉੱਪਰ ਹੋ ਜਾਵੇਗੀ। ਬਾਕੀ ਨਸ਼ਿਆਂ ਨਾਲ ਅਜਾਈ ਮੌਤ ਮਰਣ ਵਾਲਿਆਂ ਦੀ ਗਿਣਤੀ ਵੱਖਰੀ ਹੈ।

ਅੱਜ UNICEF, FAO, IMEF ਅਤੇ ਵਰਲਡ ਹੈਲਥ ਔਰਗੇਨਾਈਜੇਸ਼ਨ (WHO) ਵਰਗੀਆਂ ਸੰਸਥਾਵਾਂ ਜਿੱਥੇ ਮਨੁੱਖਾਂ ਦੀ ਸਿਹਤ ਸੰਭਾਲ ਲਈ ਯਤਨਸ਼ੀਲ ਹਨ ਉੱਥੇ ਵੱਧ ਰਹੇ ਨਸ਼ਿਆਂ ਦੇ ਰੁਝਾਨ ਨੂੰ ਵੇਖ ਕੇ ਅਤਿ ਚਿੰਤਾਤੁਰ ਹਨ ਅਤੇ ਸੋਚਣ ਲਈ ਮਜ਼ਬੂਰ ਹੋ ਰਹੀਆਂ ਹਨ ਕਿ ਤੰਬਾਕੂ ਪੀਣ ਵਾਲੇ ਲੋਕ ਤੰਬਾਕੂ ਪੀ ਕੇ ਆਪਣੀ ਸਿਹਤ ਦਾ ਨੁਕਸਾਨ ਤਾਂ ਕਰ ਹੀ ਰਹੇ ਹਨ ਪਰ ਉਨ੍ਹਾਂ ਵੱਲੋਂ ਸਿਗਰਟਾਂ ਦੇ ਧੂੰਏ ਦੁਆਰਾ ਜੋ ਵਾਤਾਵਰਨ ਨੂੰ ਪ੍ਰਦੂਸ਼ਤ ਕੀਤਾ ਜਾ ਰਿਹਾ ਹੈ ਉਸ ਪ੍ਰਦੂਸ਼ਿਤ ਧੂੰਏ ਦਾ ਅਸਰ ਉਹਨਾਂ ਲੋਕਾਂ ਦੀ ਸਿਹਤ ਉੱਤੇ ਬਹੁਤ ਹੋ ਰਿਹਾ ਹੈ ਜੋ ਸਿਗਰਟ ਨਹੀਂ ਪੀਂਦੇ। ਇਹ ਸਮਾਜ ਸੇਵੀ ਸੰਸਥਾਵਾਂ ਇਸ Second Hand smoking ਦੇ ਹੋ ਰਹੇ ਨੁਕਸਾਨ ਨੂੰ ਰੋਕਣ ਵਾਸਤੇ ਸਾਰੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਸਖਤ ਕਾਨੂੰਨ ਬਨਾਉਣ ਵਾਸਤੇ ਸਿਫ਼ਾਰਿਸ਼ਾਂ ਕਰ ਰਹੀਆਂ ਹਨ। ਕਾਫ਼ੀ ਸਾਰੇ ਦੇਸ਼ਾਂ ਵਿੱਚ ਪਬਲਿਕ

ਥਾਵਾਂ, ਸਰਕਾਰੀ, ਅਰਧ-ਸਰਕਾਰੀ, ਪ੍ਰਾਈਵੇਟ ਦਫ਼ਤਰਾਂ, ਬੱਸ ਅੱਡਿਆਂ, ਰੇਲਵੇ ਸਟੇਸ਼ਨ ਅਤੇ ਹਵਾਈ ਅਡਿਆਂ ਆਦਿ ਤੇ ਸਿਗਰਟ ਪੀਣ ਨੂੰ ਜੁਰਮ ਕਰਾਰ ਦੇ ਦਿੱਤਾ ਹੈ ਅਤੇ ਸਖਤੀ ਨਾਲ ਕਾਨੂੰਨ ਦੀ ਪਾਲਣਾ ਕੀਤੀ ਜਾ ਰਹੀ ਹੈ ਪਰ ਭਾਰਤ ਵਰਗੇ ਮਹਾਨ ਦੇਸ਼ ਵਿੱਚ ਕਾਗਜਾਂ ਵਿੱਚ ਕਾਨੂੰਨ ਤਾਂ ਬਣ ਚੁੱਕਾ ਹੈ ਪਰ ਉਸ ਦੀ ਪਾਲਣਾ ਨਹੀਂ ਹੋ ਰਹੀ ਜੋ ਆਮ ਜਨਤਾ ਨਾਲ ਧ੍ਰੋਹ ਅਤੇ ਧੱਕਾ ਹੋ ਰਿਹਾ ਹੈ।

## 3. ਨਸ਼ੇ ਧਨ ਦੀ ਬਰਬਾਦੀ ਕਰਦੇ ਹਨ

ਮਨੁੱਖੀ ਸਰੀਰ ਦੀਆਂ ਤਿੰਨ ਲੋੜਾਂ ਹਨ, ਜਿਨ੍ਹਾਂ ਨੂੰ ਸਿਆਣਿਆਂ ਨੇ "ਕੁੱਲੀ-ਗੁੱਲੀ-ਜੁੱਲੀ" ਦਾ ਨਾਉਂ ਦਿੱਤਾ ਹੈ। ਹਰ ਮਨੁੱਖ ਨੂੰ ਰਹਿਣ ਵਾਸਤੇ ਮਕਾਨ, ਖਾਣ ਵਾਸਤੇ ਰੋਟੀ ਅਤੇ ਗਰਮੀ-ਸਰਦੀ ਤੋਂ ਬਚਣ ਵਾਸਤੇ ਕਪੜੇ ਚਾਹੀਦੇ ਹਨ। ਇਹ ਤਿੰਨੇ ਚੀਜ਼ਾਂ ਮਾਇਆ ਨਾਲ ਪ੍ਰਾਪਤ ਹੁੰਦੀਆਂ ਹਨ। ਹਰ ਮਨੁੱਖ ਸਵੇਰ ਤੋਂ ਸ਼ਾਮ ਅਤੇ ਸ਼ਾਮ ਤੋਂ ਅਗਲੀ ਸਵੇਰ ਤੱਕ ਮਾਇਆ ਦੀ ਪ੍ਰਾਪਤੀ ਵਾਸਤੇ ਜਤਨ ਕਰਦਾ ਹੈ। ਮਾਇਆ ਪ੍ਰਾਪਤੀ ਵਾਸਤੇ ਕੋਈ ਨੌਕਰੀ ਕਰਦਾ ਹੈ, ਕੋਈ ਖੇਤੀ ਅਤੇ ਕੋਈ ਵਣਜ-ਬਿਉਹਾਰ ਕਰਦਾ ਹੈ। ਇਸ ਸਾਰੀ ਦੌੜ-ਭੱਜ ਤੇ ਧਨ ਕਮਾਉਣ ਪਿੱਛੇ ਲਾਲਸਾ ਕੇਵਲ ਸੁੱਖ ਦੀ ਪ੍ਰਾਪਤੀ ਅਤੇ ਕੁੱਲੀ-ਗੁੱਲੀ-ਜੁੱਲੀ ਦੀਆਂ ਲੋੜਾਂ ਹੀ ਛੁਪੀਆਂ ਹੋਈਆਂ ਹਨ।

ਜਦੋਂ ਕਿਸੇ ਮਨੁੱਖ ਦਾ ਕੋਈ ਪੂਰਬਲਾ ਮਾੜਾ ਕਰਮ ਆ ਜੋਰ ਪਾਉਂਦਾ ਹੈ। ਮਨੁੱਖ ਖੋਟੀ ਸੰਗਤ ਕਾਰਣ ਜਾਂ ਅਗਿਆਨਤਾ ਵੱਸ ਜਾਂ ਦੇਖਾ ਦੇਖੀ ਦੂਸਰਿਆਂ ਦੀ ਰੀਸ ਕਰਦਾ-ਕਰਦਾ ਨਸ਼ਿਆਂ ਦੀ ਗ੍ਰਿਫਤ ਵਿੱਚ ਆ ਜਾਂਦਾ ਹੈ। ਜਦੋਂ ਮਨੁੱਖ ਨੇ ਇੱਕ ਵਾਰੀ ਨਸ਼ਿਆਂ ਦਾ ਪੱਲਾ ਫੜ ਲਿਆ ਕਵੀ ਗਿਰਧਰ ਦੇ ਕਥਨ ਅਨੁਸਾਰ ਉਸ ਨੇ ਆਪਣੀ ਬਰਬਾਦੀ ਦਾ ਮੁੱਢ ਬੰਨ ਲਿਆ ਸਮਝੋ।

**ਖਰਾਬ ਹੋਣ ਦਾ ਉਠਿਯੋ ਜਬ ਚਿਤ ਘਨ ਕੋ ਤਰੰਗ॥**
**ਚਰਸ ਤਮਾਕੂ ਪੋਸਤਾ ਪੀਵਨ ਲਾਗਯੋ ਭੰਗ॥**

ਜਿਉਂ-ਜਿਉਂ ਮਨੁੱਖ ਨਸ਼ੇ ਕਰਨੇ ਅਰੰਭ ਕਰ ਦਿੰਦਾ ਹੈ, ਤਿਉਂ-ਤਿਉਂ ਮਨੁੱਖ ਸੁੱਖ ਰਹਿਣਾ ਅਤੇ ਆਲਸੀ ਬਣ ਜਾਂਦਾ ਹੈ। ਸੁੱਖ ਰਹਿਣਾ ਅਤੇ ਆਲਸੀ ਮਨੁੱਖ ਕੰਮ ਕਾਰ ਤੋਂ ਕੰਨੀ ਕਤਰਾਉਣ ਲਗ ਜਾਂਦਾ ਹੈ। ਜਿਉਂ ਹੀ ਮਨੁੱਖ ਕੰਮ ਤੋਂ ਕੰਨੀ ਕਤਰਾਉਂਦਾ ਹੈ ਤਿਉਂ ਹੀ ਮਨੁੱਖ ਦੀ ਆਮਦਨ ਘਟਨੀ ਸ਼ੁਰੂ ਹੋ ਜਾਂਦੀ ਹੈ। ਆਮਦਨ ਘੱਟਣ ਦੇ ਨਾਲ ਮਨੁੱਖ ਆਪਣੀਆਂ ਲੋੜਾਂ ਨਹੀਂ ਘਟਾਉਂਦਾ, ਲੋੜਾਂ ਜਿਉਂ ਦੀਆਂ ਤਿਉਂ ਹੀ ਰਹਿੰਦੀਆਂ ਹਨ। ਲੋੜਾਂ ਦੀ ਪੂਰਤੀ ਵਾਸਤੇ ਨਸ਼ੱਈ ਮਨੁੱਖ ਜੋੜਿਆ



ਹੋਇਆ ਧਨ ਵਰਤਣਾ ਆਰੰਭ ਕਰ ਦਿੰਦਾ ਹੈ। ਜਦੋਂ ਮਿਹਨਤ ਨਾਲ ਇਕੱਠਾ ਕੀਤਾ ਧਨ ਖਤਮ ਹੋ ਜਾਂਦਾ ਹੈ ਫਿਰ ਪਿਉ ਦਾਦੇ ਦੀ ਵਿਰਾਸਤੀ ਜਾਇਦਾਦ ਨੂੰ ਹੱਥ ਪਾ ਲੈਂਦਾ ਹੈ ਉਸ ਨੂੰ ਵੇਚ ਕੇ ਆਪਣੀਆਂ ਲੋੜਾਂ ਪੂਰੀਆਂ ਕਰਦਾ ਅਤੇ ਨਸ਼ੇ ਦੇ ਮਾੜੇ ਝਸ ਨੂੰ ਪੂਰਾ ਕਰਦਾ ਹੈ। ਪਿਉ ਦਾਦੇ ਦੀ ਵਿਰਾਸਤੀ ਜਾਇਦਾਦ ਨੂੰ ਵੇਚਦਿਆਂ ਨਸ਼ਈ ਮਨੁੱਖ ਦੁੱਖ ਵੀ ਘੱਟ ਮਹਿਸੂਸ ਕਰਦਾ ਹੈ ਕਿਉਂਕਿ ਉਸ ਨੇ ਖੁਦ ਆਪ ਮਿਹਨਤ ਕਰਕੇ ਇਹ ਜਾਇਦਾਦ ਨਹੀਂ ਬਣਾਈ ਹੁੰਦੀ। ਨਸ਼ਈ ਮਨੁੱਖ ਜਾਇਦਾਦ ਵੇਚਣ ਉਪ੍ਰੰਤ ਇੱਕ ਦਿਨ ਕੰਗਾਲ ਬਣ ਜਾਂਦਾ ਹੈ। ਜਿਵੇਂ ਸਿਆਣਿਆ ਦਾ ਅਖਾਣ ਹੈ ਕਿ "ਖਾਂਦਿਆਂ ਖਾਂਦਿਆਂ ਤਾਂ ਖੂਹ ਵੀ ਖਾਲੀ ਹੋ ਜਾਂਦੇ ਹਨ" ਖੂਹ, ਖਾਲੀ ਤਾਂ ਸੌਖਾ ਹੋ ਜਾਂਦਾ ਹੈ ਪਰ ਉਸ ਨੂੰ ਭਰਨਾ ਬਹੁਤ ਔਖਾ ਹੈ। ਅੱਜ ਤੱਕ ਅਮਲੀ ਲੋਕ ਖੂਹ ਖਾਲੀ ਕਰਦੇ ਹੀ ਵੇਖੇ ਹਨ ਭਰਦਾ ਕੋਈ ਨਹੀ ਵੇਖਿਆ। ਅੱਜ ਤੱਕ ਕੋਈ ਐਸਾ ਮਨੁੱਖ ਵੇਖਣ ਵਿੱਚ ਨਹੀਂ ਆਇਆ ਕਿ ਜਿਸਨੇ ਨਸ਼ੇ ਵੀ ਰੱਜ ਕੇ ਕੀਤੇ ਹੋਣ ਅਤੇ ਧਨ ਵੀ ਰੱਜ ਕੇ ਕਮਾਇਆ ਹੋਵੇ। ਇੰਝ ਸਮਝ ਲੈਣਾ ਚਾਹੀਦਾ ਹੈ। ਜਿਸ ਘਰ ਵਿੱਚ ਇੱਕ ਵਾਰੀ ਨਸ਼ਿਆਂ ਦਾ ਪ੍ਰਵੇਸ਼ ਹੋ ਗਿਆ ਉਸੇ ਦਿਨ ਤੋਂ ਹੀ ਉਸ ਘਰ ਦੀ ਬਰਬਾਦੀ ਅਤੇ ਉਜਾੜਾ ਹੋਣਾ ਅਰੰਭ ਹੋ ਜਾਂਦਾ ਹੈ। ਇਸ ਕਰਕੇ ਉਜਾੜੇ ਤੋਂ ਬੱਚਣ ਲਈ ਸੰਸਾਰ ਵਿੱਚ ਇੱਜਤ-ਮਾਣ ਦੇ ਨਾਲ ਸਮਾਂ ਬਤੀਤ ਕਰਨ ਲਈ ਅਤੇ ਅਮੋਲਕ ਮਨੁੱਖਾ ਜਨਮ ਦੀ ਸਫਲਤਾ ਲਈ ਹਮੇਸ਼ਾਂ ਨਸ਼ਿਆਂ ਦੀ ਬੁਰੀ ਲਤ ਤੋਂ ਬੱਚਣਾ ਹੀ ਭਲਾ ਹੈ।

## 4. ਨਸ਼ੇ ਸਮਾਜ ਵਿੱਚ ਮਾਣ-ਸਤਿਕਾਰ ਨੂੰ ਘਟਾਉਂਦੇ ਹਨ

ਹਰ ਬੰਦਾ ਸੰਸਾਰ ਵਿੱਚ ਮਾਣ ਸਤਿਕਾਰ ਵਾਲਾ ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਮਾਣ-ਸਤਿਕਾਰ ਵਿੱਚ ਵਾਧਾ ਕਰਨ ਹਿੱਤ ਹੀ ਮਨੁੱਖ ਮਿੱਤਰਾਂ ਦੋਸਤਾਂ, ਅਮੀਰਾਂ ਵਜੀਰਾਂ ਅਤੇ ਅਫਸਰਾਂ ਆਦਿ ਨਾਲ ਸਾਂਝ ਬਣਾਉਂਦਾ ਹੈ। ਸੰਸਾਰ ਵਿੱਚ ਮਾਣ-ਸਤਿਕਾਰ ਨਾਲ ਰਹਿਣ ਵਾਸਤੇ ਹੀ ਬੜੇ-ਬੜੇ ਸੁੰਦਰ ਮਹਿਲ ਉਸਾਰਦਾ ਅਤੇ ਧਨ ਇਕੱਠਾ ਕਰਦਾ ਹੈ। ਮਾਣ-ਸਤਿਕਾਰ ਪ੍ਰਾਪਤ ਕਰਨ ਹਿੱਤ ਹੀ ਮਨੁੱਖ ਕਈ ਇੱਕ ਸੁਸਾਇਟੀਆਂ ਅਤੇ ਸਮਾਜ ਸੇਵੀ ਸੰਸਥਾਵਾਂ ਦਾ ਮੈਂਬਰ ਬਣ ਕੇ ਲੋਕ ਭਲਾਈ ਦੇ ਕਾਰਜ ਕਰਦਾ ਹੈ। ਬਹੁਤਾਤ ਵਿੱਚ ਇਸ ਸਾਰੇ ਅਡੰਬਰ ਪਿੱਛੇ ਸਮਾਜ ਦੀ ਵਾਹਵਾ ਖੱਟਣਾ ਹੀ ਮਨੁੱਖ ਦਾ ਮੰਤਵ ਹੁੰਦਾ ਹੈ।

ਨਿੱਤ ਦੇ ਜੀਵਨ ਵਿੱਚ ਆਪਾਂ ਵੇਖਦੇ ਹਾਂ ਐਸੇ ਮਨੁੱਖ ਦੀ ਅਮੀਰਾਂ-ਵਜੀਰਾਂ, ਅਫ਼ਸਰਾਂ ਨਾਲ ਨਜਦੀਕੀ ਸਾਂਝ ਵੀ ਹੋਵੇ, ਧਨ ਸੰਪਦਾ ਵੀ ਲੋੜ ਤੋਂ ਵਾਧੂ ਹੋਵੇ,

ਰਹਿਣ ਵਾਸਤੇ ਕੋਠੀ ਵੀ ਸੁੰਦਰ ਹੋਵੇ। ਮਨੁੱਖ ਸਮਾਜ ਸੇਵੀ ਸੰਸਥਾਵਾਂ ਦਾ ਆਗੂ ਬਣ ਕੇ ਲੋਕ-ਭਲਾਈ ਦੇ ਕੰਮ ਵੀ ਅੱਗੇ ਲੱਗ ਕੇ ਕਰਦਾ ਹੋਵੇ ਪਰ ਬਦਕਿਸਮਤੀ ਨਾਲ ਅਜਿਹੇ ਮਨੁੱਖ ਦੀ ਭਿਆਲੀ ਨਸ਼ਿਆਂ ਨਾਲ ਪੈ ਜਾਵੇ ਤੱਦ ਸਾਰਾ ਕੁੱਝ ਹੁੰਦਿਆਂ ਸੁੰਦਿਆਂ ਨਸ਼ੱਈ ਮਨੁੱਖ ਦਾ ਮਾਣ-ਸਤਿਕਾਰ ਸਮਾਜ ਵਿੱਚੋਂ ਦਿਨੋ ਦਿਨ ਘਟਣਾ ਸ਼ੁਰੂ ਹੋ ਜਾਂਦਾ ਹੈ। ਪਹਿਲਾਂ-ਪਹਿਲਾਂ ਲੋਕ ਐਸੇ ਮਨੁੱਖ ਦੇ ਮੂੰਹ ਉੱਤੇ ਤਾਂ ਸਿਫਤ ਹੀ ਕਰਦੇ ਹਨ ਪਰ ਪਿੱਠ ਪਿੱਛੇ ਪਰਉਪਕਾਰ ਦੇ ਕੰਮਾਂ ਨੂੰ ਪਿੱਛੇ ਰੱਖ ਕੇ ਨਸ਼ੇ ਦੇ ਅਵਗੁਣ ਨੂੰ ਮੂਹਰੀ ਬਣਾ ਕੇ ਲੋਕਾਂ ਵਿੱਚ ਭੰਡੀ ਪ੍ਰਚਾਰ ਕਰਨ ਲੱਗ ਜਾਂਦੇ ਹਨ। ਜਿਸ ਜ਼ਬਾਨ ਨਾਲ ਉਸ ਦੇ ਮੂੰਹ ਉੱਪਰ ਸਿਫਤ ਕਰਦੇ ਹਨ, ਉਸੇ ਜ਼ਬਾਨ ਨਾਲ ਇਹ ਵੀ ਕਹਿੰਦੇ ਹਨ ਕਿ ਦਿਨੇ ਤਾਂ ਇਹ ਬੰਦਾ ਬੜਾ ਸ਼ਰੀਫ ਅਤੇ ਮਸਕੀਨ ਬਣ ਕੇ ਲੋਕਾਂ ਨੂੰ ਲੋਕ ਸੇਵਾ ਦਾ ਸਬਕ ਪੜਾਉਂਦਾ ਅਤੇ ਚੰਗੇ ਬਣਨ ਲਈ ਲੈਕਚਰ ਝਾੜਦਾ ਹੈ ਪਰ ਸ਼ਾਮ ਸਮੇਂ ਇਸ ਦੀ ਹਾਲਤ ਵੇਖਣ ਵਾਲੀ ਹੁੰਦੀ ਹੈ। ਸ਼ਰਾਬ ਦੀ ਬੋਤਲ ਮੁਕਾਣ ਤੋਂ ਬਿਨਾਂ ਇਸ ਨੂੰ ਨੀਂਦ ਹੀ ਨਹੀਂ ਆਉਂਦੀ। ਅਜਿਹੇ ਦੋਗਲੇ ਬੰਦੇ ਦਾ ਕੀ ਭਰੋਸਾ। ਨਸ਼ੇ ਦੀ ਲੋਰ ਵਿੱਚ ਕੁਝ ਹੋਰ, ਸੋਫੀ ਹਾਲਤ ਵਿੱਚ ਕੁੱਝ ਹੋਰ, ਜਿਸ ਬੰਦੇ ਦੇ ਦੋ ਰੂਪ ਬਣ ਜਾਣ ਉਹ ਭਰੋਸੇਯੋਗ ਕਿਵੇਂ ਹੋ ਸਕਦਾ ਹੈ ?

ਮਾਂ-ਬਾਪ, ਧੀਆਂ-ਪੁੱਤਰ, ਇੱਕੋ ਕਮਰੇ ਵਿੱਚ ਬੈਠ ਕੇ ਟੈਲੀਵੀਜ਼ਨ ਉਪਰ ਅਸ਼ਲੀਲ ਫਿਲਮਾਂ ਵੇਖਦੇ, ਲਚਰ ਗਾਣੇ ਸੁਣਦੇ ਅਤੇ ਸ਼ਰਾਬਾਂ ਪੀਂਦੇ ਹਨ। ਅੱਜ ਤੋਂ ਦੋ ਤਿੰਨ ਦਹਾਕੇ ਪਿੱਛੇ ਨੂੰ ਝਾਤ ਮਾਰੀਏ, ਜੇ ਕੋਈ ਪ੍ਰਵਾਰ ਦਾ ਮੈਂਬਰ ਕਦੀ ਕਦਾਂਈ ਜੇ ਭੁੱਲ ਕੇ ਸ਼ਰਾਬ ਪੀ ਲੈਂਦਾ ਸੀ ਉਹ ਆਪਣੇ ਪ੍ਰਵਾਰ ਦੇ ਸਾਹਮਣੇ ਉਨਾ ਚਿਰ ਨਹੀਂ ਆਉਂਦਾ ਸੀ ਜਿਨਾਂ ਚਿਰ ਨਸ਼ਾ ਉੱਤਰ ਨਾ ਜਾਵੇ। ਪਰ ਅੱਜ ਦਸ਼ਾ ਐਸੀ ਬਣ ਗਈ ਹੈ ਇਸ ਭੈੜੇ ਨਸ਼ੇ ਨੂੰ ਅਸੀਂ ਸੋਸ਼ਲ ਡ੍ਰਿੰਕ ਦਾ ਨਾਂ ਦੇ ਕੇ ਪੱਛਮੀ ਸੱਭਿਅਤਾ ਦੇ ਗੁਲਾਮ ਬਣ ਗਏ ਹਾਂ ਅਤੇ ਆਪਣੇ ਅਮੀਰ ਵਿਰਸੇ ਨੂੰ ਤਿਲਾਂਜਲੀ ਦੇ ਰਹੇ ਹਾਂ। ਭਾਵੇ ਸਮੇਂ ਨੇ ਕਰਵਟ ਬਦਲ ਲਈ ਹੈ ਜਿਸ ਅਧੀਨ ਅਸੀਂ ਬੁਰਿਆਈਆਂ ਨੂੰ ਚੰਗਿਆਈਆਂ ਦਾ ਲੇਬਲ ਦੇ ਕੇ ਆਪਣੇ ਆਪ ਨਾਲ ਧੋਖਾ ਕਰ ਰਹੇ ਹਾਂ ਪਰ ਯਾਦ ਰੱਖੋ ਨਸ਼ਈ ਮਨੁੱਖ ਦਾ ਨਾ ਕੋਈ ਅੰਦਰੋਂ ਸਤਿਕਾਰ ਕਰਦਾ ਹੈ ਅਤੇ ਨਾ ਉਸ ਦੀ ਜ਼ਬਾਨ ਦਾ ਇਤਬਾਰ ਕਰਦਾ ਹੈ। ਨਸ਼ੇ ਅਧੀਨ ਮਨੁੱਖ ਆਲਸੀ ਅਤੇ ਦਲਿੱਦਰੀ ਬਣ ਜਾਂਦਾ ਹੈ। ਦਲਿੱਦਰੀ ਅਤੇ ਆਲਸੀ ਮਨੁੱਖ ਨੂੰ ਕੋਈ ਚੰਗਾ ਨਹੀਂ ਕਹਿੰਦਾ। ਸਿਫ਼ਤ ਅਤੇ ਮਾਣ ਸਤਿਕਾਰ ਹਮੇਸ਼ਾ ਉਦਮੀਆਂ ਅਤੇ ਮਿਹਨਤੀਆਂ ਦਾ ਹੀ ਹੁੰਦਾ ਆਇਆ ਹੈ ਅਤੇ ਹੋਵੇਗਾ। ਅੱਜ ਲੋੜ ਹੈ ਮਨੁੱਖ ਨੂੰ ਸਮਾਜ ਵਿੱਚ ਆਪਣਾ ਮਾਣ ਸਤਿਕਾਰ ਵਧਾਉਣ ਵਾਸਤੇ ਅਤੇ ਸ੍ਵੈ-ਮਾਣ ਵਾਲਾ ਜੀਵਨ ਬਤੀਤ ਕਰਨ ਵਾਸਤੇ, ਮਤ ਨੂੰ ਪਾਗਲ ਕਰਨ ਵਾਲੇ ਨਸ਼ਿਆਂ ਦਾ ਤਿਆਗ ਕਰੀਏ ਅਤੇ **"ਰਾਮ ਰਸਾਇਣਿ**



**ਜੋ ਰਤੇ ਨਾਨਕ ਸਚ ਅਮਲੀ"।** ਸੱਚ ਅਮਲੀ ਬਣ ਕੇ ਆਪਣਾ ਲੋਕ ਪ੍ਰਲੋਕ ਵਿੱਚ ਮਾਣ ਸਤਿਕਾਰ ਪ੍ਰਾਪਤ ਕਰੀਏ।

## 5. ਨਸ਼ੇ ਰਿਸ਼ਤੇ-ਨਾਤੇ ਕਰਨ ਵਿੱਚ ਵੱਡੀ ਰੁਕਾਵਟ ਬਣਦੇ ਹਨ

ਹਰ ਮਾਂ-ਬਾਪ ਦੀ ਇਹ ਦਿਲੀ ਇੱਛਾ ਹੁੰਦਾ ਹੈ ਕਿ ਸਾਡੇ ਬੱਚੇ ਬੱਚੀ ਨੂੰ ਕੋਈ ਯੋਗ ਰਿਸ਼ਤਾ ਮਿਲ ਜਾਵੇ ਤਾਂ ਕਿ ਉਹ ਆਪਣਾ ਗ੍ਰਿਹਸਤੀ ਜੀਵਨ ਸੁਖ ਪੂਰਵਕ ਨਿਭਾਉਂਦਾ ਹੋਇਆ ਹੋਰ ਵੀ ਪ੍ਰਵਾਰਿਕ ਜਿੰਮੇਵਾਰਿਆਂ ਨੂੰ ਸਮਝੇ ਅਤੇ ਸਾਡਾ ਵੀ ਬੁਢੇਪੇ ਦਾ ਸਹਾਰਾ ਬਣੇ। ਨਿੱਤ ਜੀਵਨ ਵਿੱਚ ਅਸੀਂ ਵੇਖਦੇ ਹਾਂ ਕਿ ਜਦੋਂ ਕੋਈ-ਮਾਂ-ਬਾਪ ਆਪਣੀ ਬੱਚੀ ਦਾ ਰਿਸ਼ਤਾ ਕਰਨ ਵਾਸਤੇ ਘਰ-ਬਾਰ ਲੱਭਣ ਲਈ ਯਤਨਸ਼ੀਲ ਹੁੰਦਾ ਹੈ ਉਦੋਂ ਰਿਸ਼ਤਾ ਕਰਨ ਤੋਂ ਪਹਿਲਾਂ ਉਹ ਲੜਕੇ ਦੀ ਜਮੀਨ ਜਾਇਦਾਦ ਬਾਰੇ, ਪੜ੍ਹਾਈ ਬਾਰੇ, ਨੌਕਰੀ ਬਾਰੇ, ਉਸਦੇ ਸੁਭਾਅ ਬਾਰੇ ਅਤੇ ਪਿਛਲੇ ਖਾਨਦਾਨੀ ਵਿਰਸੇ ਪ੍ਰਥਾਇ ਪੂਰੀ ਘੋਖ ਪੜਤਾਲ ਕਰਦਾ ਹੈ। ਉੱਪਰ ਲਿਖੀਆਂ ਸਾਰੀਆਂ ਸ਼ਰਤਾਂ ਬੱਚਾ ਪੂਰੀਆਂ ਕਰਦਾ ਹੋਵੇ, ਬੱਚੇ ਹੀ ਜਮੀਨ ਜਾਇਦਾਦ ਵੀ ਵਾਧੂ ਹੋਵੇ, ਉਹ ਚੰਗਾ ਪੜ੍ਹ ਲਿਖਕੇ ਨੌਕਰੀ ਵੀ ਸੋਹਣੀ ਕਰਦਾ ਹੋਵੇ, ਉਸ ਦਾ ਸੁਭਾਅ ਭੀ ਨਿੱਘਾ ਹੋਵੇ। ਸਾਰੇ ਦੇ ਸਾਰੇ ਗੁਣਾਂ ਦਾ ਮਾਲਕ ਹੋਵੇ ਅਤੇ ਸੰਸਾਰਕ ਸ਼ਰਤਾਂ ਪੂਰੀਆਂ ਕਰਨ ਦੇ ਬਾਵਜੂਦ ਵੀ ਜੇ ਲੜਕੀ ਦੇ ਮਾਤਾ-ਪਿਤਾ ਨੂੰ ਇਹ ਪਤਾ ਚਲ ਜਾਵੇ ਕਿ ਲੜਕਾ ਨਸ਼ੇ ਸੇਵਨ ਕਰਦਾ ਹੈ, ਤਾਂ ਲੜਕੀ ਦੇ ਮਾਤਾ-ਪਿਤਾ ਆਪਣੀ ਲੜਕੀ ਦਾ ਰਿਸ਼ਤਾ ਕਰਨ ਦਾ ਬਣਾਇਆ ਹੋਇਆ ਮਨ ਬਦਲ ਲੈਂਦੇ ਹਨ ਅਤੇ ਰਿਸ਼ਤਾ ਕਰਨ ਤੋਂ ਨਾਂਹ ਕਰ ਦਿੰਦੇ ਹਨ। ਮਨ ਕਿਉਂ ਬਦਲਿਆ ? ਇਸ ਦੇ ਉੱਤਰ ਵਿੱਚ ਉਹ ਕਹਿੰਦੇ ਹਨ ਕਿ ਚਲੋ ਜੇ ਜਾਇਦਾਦ ਘੱਟ ਵੀ ਹੁੰਦੀ ਤਾਂ ਆਪੇ ਹੋਰ ਬਣ ਜਾਣੀ ਸੀ ਪਰ ਜਿਸ ਘਰ ਵਿੱਚ ਨਸ਼ਿਆਂ ਦਾ ਵਾਸਾ ਹੈ, ਉਨ੍ਹਾਂ ਨਸ਼ਿਆਂ ਨੇ ਵਿਰਾਸਤ ਵਿੱਚ ਵਾਧਾ ਤਾਂ ਕੀ ਕਰਨਾ ਹੈ, ਇੱਕ ਦਿਨ ਇਹ ਨਸ਼ੇ ਸਾਰੀ ਜਾਇਦਾਦ ਅਤੇ ਬਣੀ ਬਣਾਈ ਪਿਤਾ ਪੁਰਖੀ ਵਿਰਾਸਤ ਨੂੰ ਵੀ ਹੜੱਪ ਕਰਕੇ ਸਾਡੀ ਸਾਰੇ ਸਮਾਜ ਵਿੱਚ ਬੇਪਤੀ ਦਾ ਕਾਰਣ ਬਨਣਗੇ। ਨਸ਼ਿਆਂ ਦੇ ਕਾਰਣ ਬਣਦਾ ਬਣਦਾ ਰਿਸ਼ਤਾ ਟੁੱਟ ਜਾਂਦਾ ਹੈ।

ਐਨ ਇਸੇ ਤਰ੍ਹਾਂ ਜੇ ਲੜਕੇ ਵਾਲਿਆਂ ਨੂੰ ਪਤਾ ਚਲ ਜਾਵੇ ਕਿ ਜਿਸ ਜਗ੍ਹਾ ਅਸੀਂ ਆਪਣੇ ਲੜਕੇ ਦਾ ਰਿਸ਼ਤਾ ਕਰ ਰਹੇ ਹਾਂ ਉਹ ਲੜਕੀ ਸਿਆਣੀ, ਸੁਹਣੀ-ਸੁਣੱਖੀ, ਪੜ੍ਹੀ-ਲਿਖੀ ਅਤੇ ਸੁਸ਼ੀਲ ਸੁਭਾ ਦੀ ਹੈ ਅਤੇ ਹੋਰ ਵੀ ਸਾਰੇ ਗੁਣ ਨਿਪੁੰਨ ਹੈ। ਸਾਰੇ ਗੁਣ, ਸ਼ਕਲ-ਸੂਰਤ ਵੇਖ ਕੇ ਲੜਕੇ ਵਾਲੇ ਰਿਸ਼ਤਾ ਕਰਨ ਦਾ ਮਨ ਬਣਾ

ਲੈਂਦੇ ਹਨ ਪਰ ਜੇ ਦੇਵਨੇਤ ਨਾਲ ਕਿਸੇ ਸੱਜਣ ਤੋਂ ਉਨ੍ਹਾਂ ਦੇ ਕੰਨੀਂ ਇਹ ਬਲੇਲ (ਸੋਅ) ਪੈ ਜਾਵੇ ਕਿ ਲੜਕੀ, ਮਾਂ-ਬਾਪ ਤੋਂ ਚੋਰੀ ਛਿਪੇ ਨਸ਼ੇ ਦੀ ਵਰਤੋਂ ਕਰ ਲੈਂਦੀ ਹੈ, ਇਹ ਸੋਅ ਸੁਣ ਕੇ ਲੜਕੇ ਦੇ ਮਾਂ ਬਾਪ ਅਤੇ ਖੁਦ ਲੜਕਾ ਅਜਿਹੀ ਲੜਕੀ ਦਾ ਰਿਸ਼ਤਾ ਇੱਕ ਦਮ ਅਪ੍ਰਵਾਨ ਕਰ ਦਿੰਦੇ ਹਨ। ਰਿਸ਼ਤਾ ਟੁੱਟਣ ਦਾ ਕਾਰਣ ? ਕੇਵਲ ਨਸ਼ੇ ਦੀ ਵਰਤੋਂ।

ਵੇਖਣ ਅਤੇ ਸੋਚਣ ਵਾਲੀ ਗੱਲ ਹੈ, ਕਿ ਸੁੰਦਰਤਾ, ਸਿਆਣਪ, ਸੁਸ਼ੀਲਤਾ, ਪੜ੍ਹਾਈ-ਲਿਖਾਈ, ਲਿਆਕਤ, ਚੰਗਾ ਖਾਨਦਾਨੀ ਪ੍ਰਵਾਰ ਆਦਿ ਸਾਰੇ ਗੁਣ ਇੱਕ ਨਸ਼ੇ ਦੀ ਕਾਲੀ ਚਾਦਰ ਹੇਠ ਕੱਜੇ ਜਾਂਦੇ ਹਨ। ਇਹ ਨਸ਼ੇ, ਬਣਦੇ ਰਿਸ਼ਤੇ ਅਤੇ ਬਣੇ ਹੋਏ ਰਿਸ਼ਤਿਆਂ ਨੂੰ ਤੋੜਨ ਦਾ ਕਾਰਣ ਬਣਦੇ ਹਨ ਅਤੇ ਪ੍ਰਵਾਰਿਕ ਜਿੰਦਗੀ ਨੂੰ ਨਰਕ ਬਣਾ ਦਿੰਦੇ ਹਨ।

## 6. ਨਸ਼ੇ ਮਨੁੱਖ ਨੂੰ ਆਪਣਾ ਗੁਲਾਮ ਬਣਾ ਲੈਂਦੇ ਹਨ

ਜਿਵੇਂ ਗੁਲਾਮ ਮਨੁੱਖ ਦੇ ਜੀਵਨ ਵਿੱਚੋਂ ਅਜਾਦੀ ਪਰ ਲਾ ਕੇ ਉੱਡ ਜਾਂਦੀ ਹੈ। ਗੁਲਾਮ ਦੀ ਸੋਚਣੀ, ਗੁਲਾਮ ਦੇ ਜੀਵਨ ਦਾ ਲਕਸ਼ ਕੇਵਲ ਆਪਣੇ ਮਾਲਕ ਨੂੰ ਖੁਸ਼ ਕਰਨ ਤੱਕ ਹੀ ਸੀਮਤ ਹੁੰਦਾ ਹੈ। ਜਿਵੇਂ ਗੁਲਾਮ ਆਪਣੇ ਮਾਲਿਕ ਨੂੰ ਖੁਸ਼ ਕਰਨ ਵਾਸਤੇ ਆਪਣੀ ਅਣਖ, ਗੈਰਤ, ਇੱਜਤ-ਆਬਰੂ ਸਭ ਕੁਝ ਦਾਅ ਉੱਤੇ ਲਾ ਦਿੰਦਾ ਹੈ, ਤਿਵੇਂ ਨਸ਼ਿਆਂ ਦੀ ਗ੍ਰਿਫਤ ਵਿੱਚ ਫਸਿਆ ਮਨੁੱਖ ਨਸ਼ਿਆਂ ਦੀ ਗੁਲਾਮੀ ਕਬੂਲ ਕੇ ਨਸ਼ਾ ਪੂਰਤੀ ਵਾਸਤੇ ਆਪਣੇ ਪ੍ਰਵਾਰ, ਧਨ-ਧਾਮ, ਇੱਜਤ-ਆਬਰੂ, ਮਾਣ-ਸਨਮਾਨ ਆਦਿ ਸਭ ਕੁਝ ਨੂੰ ਨਸ਼ਾ ਪੂਰਤੀ ਲਈ ਦਾਅ ਉੱਤੇ ਲਾ ਦਿੰਦਾ ਹੈ। ਕੇਵਲ ਨਸ਼ਾ ਪੂਰਤੀ ਹੀ ਨਸ਼ੱਈ ਮਨੁੱਖ ਦੇ ਜੀਵਨ ਦਾ ਲਕਸ਼ ਬਣ ਜਾਂਦਾ ਹੈ। ਨਸ਼ਾ ਪੂਰਤੀ ਲਈ ਜੇ ਉਸ ਨੂੰ ਘਰ-ਬਾਰ, ਜ਼ਮੀਨ-ਜਾਇਦਾਦ ਇੱਥੋ ਤੱਕ ਕਿ ਘਰ ਦੇ ਭਾਂਡੇ-ਟੀਂਡੇ ਵੀ ਵੇਚਣੇ ਪੈਣ ਉਹ ਵੇਚ ਦਿੰਦਾ ਹੈ। ਨਸ਼ਾ ਪੂਰਤੀ ਲਈ ਚੋਰੀ ਕਰਨੀ ਪਵੇ, ਡਾਕਾ ਮਾਰਨਾ ਪਵੇ, ਨਸ਼ੱਈ ਅਜਿਹਾ ਕਰਮ ਕਰਨ ਨੂੰ ਤਿਆਰ ਰਹਿੰਦਾ ਹੈ। ਜੇ ਨਸ਼ੇ ਦੀ ਪੂਰਤੀ ਲਈ ਨਸ਼ੱਈ ਨੂੰ ਮੰਗਣਾ ਵੀ ਪਵੇ ਉਹ ਹੱਥ ਅੱਡ ਕੇ ਮੰਗਦਾ ਹੈ। ਨਸ਼ੱਈ ਤਾਂ ਆਪਣੀ ਜ਼ਮੀਰ ਵੇਚ ਕੇ ਵੀ ਨਸ਼ੇ ਦੀ ਲਤ ਨੂੰ ਪੂਰਾ ਕਰਦਾ ਹੈ। ਲੋਕ-ਲੱਜਾ, ਪ੍ਰਵਾਰ, ਸੱਜਣ-ਮਿੱਤਰ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਨਸ਼ੱਈ ਮਨੁੱਖ ਨੂੰ ਨਾ ਆਪਣੇ ਮਾਤਾ-ਪਿਤਾ ਦੀ ਅਤੇ ਨਾ ਹੀ ਆਪਣੇ ਪ੍ਰਵਾਰ ਅਤੇ ਬੱਚਿਆਂ ਦੀ ਚਿੰਤਾ ਰਹਿੰਦੀ ਹੈ। ਜੇ ਨਸ਼ੱਈ ਨੂੰ ਕੋਈ ਚਿੰਤਾ ਹੈ ਤਾਂ ਉਹ ਕੇਵਲ ਨਸ਼ਾ ਪੂਰਤੀ ਦੀ ਹੀ ਹੁੰਦੀ ਹੈ। ਨਸ਼ੇ ਦੇ ਗੁਲਾਮ ਮਨੁੱਖ ਨੂੰ ਆਪਣੇ



ਲਾਭ-ਹਾਣ ਦੀ ਵੀ ਸੋਝੀ ਨਹੀਂ ਰਹਿੰਦੀ ਅਤੇ ਨਾ ਹੀ ਉਹ ਕਿਸੇ ਸਿਆਣੇ ਹਮਦਰਦ ਦੀ ਗੱਲ ਸੁਣਦਾ ਅਤੇ ਮੰਨਦਾ ਹੈ। ਜੇ ਉਹ ਗੱਲ ਸੁਣਦਾ ਅਤੇ ਮੰਨਦਾ ਹੈ ਤਾਂ ਕੇਵਲ ਨਸ਼ੇ ਅਧੀਨ ਗੁਲਾਮ ਹੋਈ ਆਪਣੀ ਮਾਨਸਿਕਤਾ ਦੀ, ਹੋਰ ਕਿਸੇ ਦੀ ਨਹੀਂ। ਨਸ਼ੱਈ ਮਨੁੱਖ ਦੇ ਜੀਵਨ ਦਾ ਕੋਈ ਨਿਸ਼ਾਨਾ ਨਹੀਂ ਰਹਿੰਦਾ। ਉਸ ਦੀ ਮਾਨਸਿਕਤਾ ਬੜੀ ਅਜੀਬ ਜਿਹੀ ਬਣ ਜਾਂਦੀ ਹੈ ਜਿਸ ਹਾਲਤ ਵਿੱਚ ਉਹ ਜੀਅ ਰਿਹਾ ਹੁੰਦਾ ਹੈ ਉਸ ਦਾ ਉਸ ਨੂੰ ਖੁਦ ਆਪ ਵੀ ਪਤਾ ਨਹੀਂ ਹੁੰਦਾ **"ਪਰ ਅਧੀਨ ਸੁਪਨੇ ਸੁਖ ਨਾਹੀ"** ਵਾਲੀ ਦਸ਼ਾ ਉਸ ਨੂੰ ਪ੍ਰਤੱਖ ਪ੍ਰਤੀਤ ਹੁੰਦੀ ਹੈ ਪਰ ਨਸ਼ਿਆਂ ਦੀ ਗੁਲਾਮੀ ਦੀ ਪਕੜ ਵਿੱਚੋਂ ਉਹ ਨਿਕਲ ਨਹੀਂ ਸਕਦਾ। ਨਸ਼ੱਈ ਦੀ ਸੋਚ ਕੇਵਲ ਨਸ਼ਾ ਪੂਰਤੀ ਤੱਕ ਹੀ ਸੀਮਤ ਰਹਿ ਜਾਂਦੀ ਹੈ। ਜਿਵੇਂ ਗੁਲਾਮ ਮਨੁੱਖ ਦਾ ਜੀਵਨ ਮਨੋਰਥ ਆਪਣੇ ਮਾਲਕ ਨੂੰ ਖੁਸ਼ ਰੱਖਣ ਤੱਕ ਹੀ ਸੀਮਤ ਹੁੰਦਾ ਹੈ ਤਿਵੇਂ ਨਸ਼ਈ ਮਨੁੱਖ ਦਾ ਜੀਵਨ ਮਨੋਰਥ ਵੀ ਕੇਵਲ ਨਸ਼ੇ ਦੀ ਲਤ ਨੂੰ ਪੂਰਾ ਕਰਨਾ ਹੀ ਰਹਿ ਜਾਂਦਾ ਹੈ।

## 7. ਨਸ਼ੇ ਥਾਣੇ, ਕਚਹਿਰੀਆਂ ਅਤੇ ਜਿਹਲਾਂ ਦੀ ਰੌਣਕ ਵਧਾਉਂਦੇ ਹਨ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ ਪ੍ਰਮਾਤਮਾ ਨੇ ਹਰ ਜੀਵਨ ਨੂੰ **"ਬੀਜ ਮੰਤ੍ਰੁ ਸਰਬ ਕੋ ਗਿਆਨੁ"** ਦੀਆਂ ਬਖਸ਼ਸ਼ਾਂ ਕੀਤੀਆਂ ਹਨ। ਇੱਕ ਮਨੁੱਖ ਜੂਨ ਨੂੰ ਛੱਡ ਕੇ ਬਾਕੀ ਸਾਰੀਆਂ ਜੂਨਾਂ ਨੂੰ ਕੇਵਲ ਸਰੀਰ ਨੂੰ ਜਿਊਂਦਾ ਰੱਖਣ ਲਈ ਖਾਣ-ਪੀਣ ਭੋਗਣ ਤੱਕ ਹੀ ਸੋਝੀ ਦਿੱਤੀ ਹੈ। ਪਰ ਮਨੁੱਖ ਜਿਸ ਨੂੰ ਪਰਮਾਤਮਾ ਨੇ ਸਾਰੀ ਕਾਇਨਾਤ ਦਾ ਸਰਦਾਰ (ਸਰਵਰ ਕਾਇਨਾਤ) ਥਾਪਿਆ ਹੈ ਗਿਆਨ, ਅਕਲ, ਬੁੱਧੀ ਵੀ ਸਭ ਤੋਂ ਸਿਰਮੌਰ ਬਖਸ਼ਿਸ਼ ਕੀਤੀ ਹੈ, ਜਿਸ ਦੁਆਰਾ ਮਨੁੱਖ ਪਾਪ-ਪੁੰਨ, ਸ਼ੁੱਭ-ਅਸ਼ੁੱਭ ਦੀ ਵਿਚਾਰ ਕਰਕੇ ਸਹੀ ਢੰਗ ਨਾਲ ਸੁਖੀ ਅਥਵਾ ਸਹਿਜ-ਸੁਹੇਲਾ ਜੀਵਨ ਬਤੀਤ ਕਰਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰ ਸਕਦਾ ਹੈ। ਹਰ ਮਨੁੱਖ ਨੂੰ ਕੋਈ ਵੀ ਕਰਮ ਕਰਨ ਤੋਂ ਪਹਿਲਾਂ ਪ੍ਰਭੂ ਬਖਸ਼ਸ਼ ਕੀਤੇ ਗਿਆਨ (ਅਕਲ ਅਤੇ ਬੁੱਧੀ) ਦੀ ਵਰਤੋਂ ਕਰਨੀ ਚਾਹੀਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਰੰਗ ਦੀ ਵਾਰ ਵਿੱਚ ਫੁਰਮਾਨ ਹੈ।

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**

*ਸਲੋਕ ਮ: ੧ ਪੰਨਾ ੧੨੪੫*

ਹਰ ਮਾੜਾ ਚੰਗਾ ਕਰਮ ਕਰਨ ਤੋਂ ਪਹਿਲਾਂ ਮਨੁੱਖ ਦੇ ਧੁਰ ਅੰਦਰੋਂ ਇੱਕ ਅਵਾਜ਼ ਉੱਠਦੀ ਹੈ ਜਿਸ ਨੂੰ ਜ਼ਮੀਰ ਦੀ, ਆਤਮਾ ਦੀ ਆਵਾਜ਼ ਕਿਹਾ ਜਾਂਦਾ ਹੈ। ਜਿਹੜਾ ਮਨੁੱਖ ਬੁੱਧੀ, ਗਿਆਨ ਅਥਵਾ ਅਕਲ ਨਾਲ ਸਹਿਜ-ਧੀਰਜ ਵਿੱਚ ਰਹਿ ਕੇ ਜ਼ਮੀਰ ਦੀ ਅਵਾਜ ਨੂੰ ਸੁਣ ਕੇ ਕਰਮ ਕਰਦਾ ਹੈ, ਉਹ ਤਾਂ ਮਾੜੇ ਪਾਪ ਕਰਮਾਂ ਤੋਂ ਬਚ ਜਾਂਦਾ ਹੈ ਪਰ ਜਿਹੜਾ ਮਨੁੱਖ ਜ਼ਮੀਰ ਦੀ ਆਵਾਜ ਨੂੰ ਅਣਸੁਣਿਆ ਕਰ ਦਿੰਦਾ ਹੈ ਉਸ ਪਾਸੋਂ ਪਾਪ ਕਰਮ ਅਵੱਸ਼ ਹੋ ਜਾਂਦੇ ਹਨ। ਐਸੇ ਹੀ ਮਨੁੱਖਾਂ ਪ੍ਰਤੀ, ਜੋ ਜ਼ਮੀਰ ਦੀ ਅਵਾਜ਼ ਨੂੰ ਅਣਸੁਣਿਆ ਕਰ ਦਿੰਦੇ ਹਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿੱਚ ਫੁਰਮਾਨ ਕੀਤਾ ਹੈ। **"ਕਰਤੂਤਿ ਪਸੂ ਕੀ ਮਾਨਸ ਜਾਤਿ"** ਕਿਉਂਕਿ ਗਿਆਨ, ਅਕਲ ਬੁੱਧੀ, ਕੋਲ ਹੋਣ ਦੇ ਬਾਵਜੂਦ ਵੀ ਉਹ ਅਗਿਆਨਤਾ, ਬੇ-ਅਕਲੀ ਅਤੇ ਬੇ-ਸਮਝੀ ਦੇ ਕਰਮ ਕਰਦੇ ਹਨ। ਕਈ ਵਾਰੀ ਮਨੁੱਖ ਆਪਣੇ ਮਨ ਦੇ ਪਿੱਛੇ ਲੱਗ ਕੇ ਪਾਪ ਕਰਮ ਕਰਨ ਦੀ ਹਠ ਧਰਮੀ ਕਰਦਾ ਹੈ ਪਰ ਆਤਮਾ (ਜ਼ਮੀਰ) ਦੀ ਅਵਾਜ ਫਿਰ ਵੀ ਉਸ ਨੂੰ ਰੋਕਣ ਦਾ ਯਤਨ ਕਰਦੀ ਹੈ। ਧੁਰ ਅੰਦਰੋਂ ਉਠ ਰਹੀ ਜ਼ਮੀਰ ਦੀ ਆਵਾਜ਼ ਦਬਾਉਣ ਲਈ ਮਨੁੱਖ ਨਸ਼ੇ ਦਾ ਸਹਾਰਾ ਲੈ ਕੇ ਪਾਪ ਕਰਮ ਕਰ ਲੈਂਦਾ ਹੈ ਕਿਉਂਕਿ ਨਸ਼ਾ ਪੀਣ ਨਾਲ ਅਕਲ ਮਾਰੀ ਜਾਂਦੀ ਹੈ, ਬੁੱਧੀ ਪਾਪ-ਪੁੰਨ ਅਤੇ ਮਾੜੇ ਚੰਗੇ ਦਾ ਨਿਰਨਾ ਕਰਨੋਂ ਅਸਮਰਥ ਹੋ ਜਾਂਦੀ ਹੈ। ਪਾਪ ਕਰਮ ਕਰਨ ਉਪ੍ਰੰਤ ਜਦੋਂ ਬੇਅਕਲ ਕਰਨ ਵਾਲਾ ਨਸ਼ਾ ਉਤਰਦਾ ਹੈ ਤੱਦ ਮਨੁੱਖ ਦੇ ਪਲੇ ਕੇਵਲ ਪਛਤਾਵਾ ਅਤੇ ਥਾਣੇ ਕਚਹਿਰੀਆਂ ਦੀ ਖਜਲ ਖੁਆਰੀ ਹੀ ਪੈਂਦੀ ਹੈ। ਸਾਰੀ ਸਾਰੀ ਉਮਰ ਮਨੁੱਖ ਨੂੰ ਜਿਹਲਾਂ ਵਿੱਚ ਦੰਡ ਭੋਗਦਿਆਂ ਜਹਾਲਤ ਦੀ ਜਿੰਦਗੀ ਬਤੀਤ ਕਰਨੀ ਪੈਂਦੀ ਹੈ। ਜਿੰਨੀਆਂ ਲੜਾਈਆਂ, ਝਗੜੇ, ਕਤਲ, ਬਲਾਤਕਾਰ, ਚੋਰੀ-ਯਾਰੀ-ਠੱਗੀ, ਫਰੇਬ ਆਦਿ ਦੇ ਕੇਸ ਚਲ ਰਹੇ ਹਨ, ਥਾਣਿਆ ਕਚਹਿਰੀਆਂ ਅਤੇ ਜਿਹਲਾਂ ਦੀ ਰੌਣਕ ਵੇਖ ਹੀ ਰਹੇ ਹਾਂ, ਇਨ੍ਹਾਂ ਸਾਰਿਆਂ ਪਿੱਛੇ ਬਹੁਤਾਤ ਵਿੱਚ ਨਸ਼ਿਆਂ ਦੀ ਹੀ ਸਰਪ੍ਰਸਤੀ ਕੰਮ ਕਰਦੀ ਨਜ਼ਰ ਆਉਂਦੀ ਹੈ। ਅੱਜ ਕੱਲ ਤਾਂ ਨੌਜਵਾਨਾਂ ਨੇ ਡਰੱਗ ਗੈਂਗ ਬਣਾਏ ਹੋਏ ਹਨ ਜੋ ਵੱਡੀਆਂ ਰਕਮਾਂ ਲੈ ਕੇ ਹਰ ਤਰ੍ਹਾਂ ਦੇ ਜਾਇਜ਼-ਨਾਜਾਇਜ਼ ਕਰਮ ਕਰਦੇ ਹਨ। ਜਿਹੜਾ ਇਨ੍ਹਾਂ ਗੈਗਾਂ ਵਿੱਚੋਂ ਨਿਕਲਣ ਦਾ ਯਤਨ ਕਰਦਾ ਹੈ ਬਾਕੀ ਗੈਂਗ ਦੇ ਮੈਂਬਰ ਉਸ ਨੂੰ ਜਾਨੋਂ ਮਾਰ ਦਿੰਦੇ ਹਨ। ਅਕਲ ਅਤੇ ਬੁੱਧੀ ਨੂੰ ਪਾਗਲ ਬਨਾਉਣ ਵਾਲੇ ਨਸ਼ੇ, ਕਚਹਿਰੀਆਂ, ਥਾਣਿਆਂ ਅਤੇ ਜਿਹਲਾਂ ਦੀ ਰੌਣਕ ਤਾਂ ਜਰੂਰ ਵਧਾਉਂਦੇ ਹਨ ਪਰ ਘਰ ਦੀਆਂ ਖੁਸ਼ੀਆਂ-ਖੇੜੇ, ਰੌਣਕਾਂ ਉਜਾੜ ਦਿੰਦੇ ਹਨ। ਘਰ-ਘਾਟ, ਧਨ-ਸੰਪਦਾ ਅਤੇ ਮਾਨ-ਸਨਮਾਨ ਦਾ ਮਲੀਆਮੇਟ ਕਰ ਦਿੰਦੇ ਹਨ।



## 8. ਨਸ਼ੇ ਦੁਰਘਟਨਾਵਾਂ ਦਾ ਮੂਲ ਕਾਰਨ ਬਣਦੇ ਹਨ

ਨਿੱਤ ਦੇ ਜੀਵਨ ਵਿੱਚ ਜਦੋਂ ਆਪਾ ਸੜਕਾਂ ਉੱਤੇ ਸਫਰ ਕਰ ਰਹੇ ਹੁੰਦੇ ਹਾਂ ਤਾਂ 20-25 ਮੀਲ ਸਫਰ ਕਰਨ ਤੋਂ ਬਾਅਦ ਜਰੂਰ ਹੀ ਕਿਤੇ ਨਾ ਕਿਤੇ ਕੋਈ ਟਰੱਕ ਉਲਟਿਆ ਹੋਇਆ ਜਾਂ ਐਕਸੀਡੈਂਟ ਨਾਲ ਚੂਰ ਹੋਈ ਗੱਡੀ ਦਿਖਾਈ ਦਿੰਦੀ ਹੈ। ਜਦੋਂ ਕਿਸੇ ਅਖਬਾਰ ਦਾ ਪਤਰਾ ਉਲਟਾਉਂਦੇ ਹਾਂ ਤਾਂ ਉਨ੍ਹਾਂ ਪੰਨਿਆਂ ਉੱਪਰ ਵੀ ਇਲਾਕਾ ਪੱਧਰ ਉੱਤੇ ਪੰਜ-ਛੇ ਐਕਸੀਡੈਂਟਾਂ ਦੀਆਂ ਫੋਟੋ ਅਤੇ ਖਬਰਾਂ ਵੇਖਣ ਅਤੇ ਪੜ੍ਹਨ ਨੂੰ ਮਿਲਦੀਆਂ ਹਨ ਜਿਨ੍ਹਾਂ ਵਿੱਚ ਪੂਰੇ ਦੇ ਪੂਰੇ ਪ੍ਰਵਾਰ ਖਤਮ ਹੋਏ, ਜਾਂ ਅੱਤ ਨਾਜ਼ੁਕ ਹਾਲਤ ਵਿੱਚ ਹਸਪਤਾਲ ਦਾਖਲ ਕਰਵਾਏ ਦਰਸਾਏ ਹੁੰਦੇ ਹਨ। ਇਲਾਕਾ ਪੱਧਰ ਤੋਂ ਉੱਪਰ ਉੱਠ ਕੇ ਜੇ ਸਾਰੇ ਦੇਸ਼ ਵਿੱਚ ਇੱਕ ਦਿਨ ਦੀਆਂ ਸੜਕ ਦੁਰਘਟਨਾਵਾਂ ਦੇ ਆਂਕੜੇ ਇਕੱਠੇ ਕੀਤੇ ਜਾਣ ਤਾਂ ਗਿਣਤੀ ਸੈਂਕੜੇ ਨਹੀਂ, ਹਜ਼ਾਰਾਂ ਵਿੱਚ ਪੁਜਣ ਦੀ ਸੰਭਾਵਨਾ ਹੈ ਜੋ ਨਸ਼ੱਈ ਡਰਾਈਵਰਾਂ ਦੀ ਅਣਗਹਿਲੀ ਜਾਂ ਨਸ਼ੇ ਦੀ ਲੋਰ ਵਿੱਚ ਹੋਏ ਹਾਦਸਿਆਂ ਵਿੱਚ ਅਜਾਈ ਮੌਤ ਮਾਰੇ ਜਾਂਦੇ ਹਨ। ਐਕਸੀਡੈਂਟਾ ਦੇ ਸਰਵੇਖਣ ਕਰਤਾ ਦੀ ਰਾਇ ਅਨੁਸਾਰ 85% ਸੜਕ ਦੁਰਘਟਨਾਵਾਂ ਦਾ ਮੁੱਖ ਕਾਰਣ ਨਸ਼ਿਆਂ ਦਾ ਬਹੁਤਾਤ ਵਿੱਚ ਸੇਵਨ ਕਰਨਾ ਹੀ ਨਿਕਲਦਾ ਹੈ। ਟੈਕਸੀ ਡਰਾਈਵਰ ਜਾਂ ਟਰੱਕ ਡਰਾਈਵਰ ਸਵਾਰੀਆਂ ਨੂੰ ਜਾਂ ਸਮਾਨ ਨੂੰ ਨੀਯਤ ਥਾਂ ਤੇ ਛੇਤੀ ਪਹੁੰਚਾ ਕੇ ਹੋਰ ਸਵਾਰੀਆਂ ਚੁੱਕਣ ਖਾਤਰ ਅਤੇ ਸ਼ਰੀਰ ਦਾ ਥਕੇਵਾਂ ਲਾਹੁਣ ਅਤੇ ਚੁਸਤ ਰਹਿਣ ਵਾਸਤੇ ਕੋਈ ਨਾ ਕੋਈ ਨਸ਼ਾ ਵਰਤਦੇ ਹਨ। ਡਰਾਈਵਰਾਂ ਨੂੰ ਨਸ਼ੇ ਸੜਕ ਉੱਪਰ ਬਣੇ ਢਾਬਿਆਂ ਅਤੇ ਚਾਹ ਦੀਆਂ ਦੁਕਾਨਾਂ ਤੋਂ ਸਹਿਜੇ ਹੀ ਮਿਲ ਜਾਂਦੇ ਹਨ। ਹਰ ਨਸ਼ੇ ਦਾ ਇਸ਼ਾਰਾ ਜਾਂ ਨਾਉ ਇਨ੍ਹਾਂ ਨੇ ਆਪਣੀ ਹੀ ਬੋਲੀ ਵਿੱਚ ਰੱਖਿਆ ਹੁੰਦਾ ਹੈ। ਡਰਾਈਵਰ ਦੇ ਇਸ਼ਾਰਾ ਹੁੰਦੇ ਸਾਰ ਢਾਬੇ ਦਾ ਨੌਕਰ ਫਟਾ ਫਟ ਪਾਣੀ ਦਾ ਗਿਲਾਸ ਅਤੇ ਨਸ਼ਾ ਸਵਾਰੀਆਂ ਤੋਂ ਬੜੇ ਲੁਕਵੇਂ ਢੰਗ ਨਾਲ ਲਿਆ ਕੇ ਦੇ ਦਿੰਦਾ ਹੈ। ਨਸ਼ਾ ਖਾਂਦੇ ਸਾਰ ਸਰੀਰ ਦਾ ਥਕੇਵਾਂ ਤਾਂ ਦੂਰ ਹੋ ਜਾਂਦਾ ਹੈ ਪਰ ਨਾਲ ਹੀ ਨਸ਼ੇ ਦੇ ਅਸਰ ਨਾਲ ਦਿਮਾਗ ਦਾ ਨਰਵਸ ਸਿਸਟਮ ਨੀਮ ਮਦਹੋਸ਼ ਹੋ ਜਾਂਦਾ ਹੈ। ਨੀਮ ਮਦਹੋਸ਼ੀ ਵਿੱਚ ਜਦੋਂ ਡਰਾਈਵਰ ਤੇਜ਼ ਰਫ਼ਤਾਰ ਗੱਡੀ ਚਲਾਉਂਦਾ ਹੈ, ਇਸ ਤੇਜ਼ ਰਫਤਾਰੀ ਵਿੱਚ ਡਰਾਈਵਰ ਸੜਕ ਦੇ ਸਾਰੇ ਕਾਇਦੇ ਕਾਨੂੰਨ ਬਿਲਕੁਲ ਭੁੱਲ ਜਾਂਦਾ ਹੈ। ਆਪਣੇ ਹਿੱਸੇ ਆਉਂਦੀ ਸੜਕ ਨੂੰ ਛੱਡ ਕੇ ਬਿਨਾਂ ਅੱਗਾ ਪਿੱਛਾ ਵੇਖੇ ਅੱਗੇ ਚਲ ਰਹੀਆਂ ਗੱਡੀਆਂ ਨੂੰ ਓਵਰ ਟੇਕ ਕਰਨ ਲਗਿਆਂ ਕੋਈ ਨਾ ਕੋਈ ਸੜਕ ਦੁਰਘਟਨਾਵਾਂ ਵਿੱਚ ਹਰ ਰੋਜ਼ ਹਜ਼ਾਰਾਂ ਬੇ-ਕਸੂਰ ਬੰਦੇ ਮਾਰੇ ਜਾਂਦੇ ਹਨ।

ਇੰਨ੍ਹਾਂ ਨਸ਼ੱਈ ਡਰਾਈਵਰਾਂ ਪਾਸੋ ਜੇ ਮਨੁੱਖ ਬਚਣਾ ਵੀ ਚਾਹੇ ਤੱਦ ਵੀ ਬੱਚ

ਨਹੀਂ ਸਕਦਾ। ਇਨ੍ਹਾਂ ਨੇ ਤਾਂ ਪਹਿਲਾਂ ਹੀ ਗੱਡੀਆਂ ਉੱਪਰ "ਰਬ ਰਾਖਾ" ਜਿਹੇ ਸ਼ਬਦ ਲਿਖਵਾਏ ਹੁੰਦੇ ਹਨ। ਇਨ੍ਹਾਂ ਵੱਲੋਂ ਦੂਸਰੇ ਦੀ ਰਖਵਾਲੀ ਦੀ ਜਾਂ ਆਪਣੀ ਰੱਖਿਆ ਦੀ ਕੋਈ ਗੰਟੀ ਨਹੀਂ। ਆਮ ਵੇਖਣ ਵਿੱਚ ਆਉਂਦਾ ਹੈ ਕਿ ਕੋਈ ਸਿਆਣਾ ਮਨੁੱਖ ਆਪਣੇ ਹੱਥ ਨਿਯਮਿਤ ਰਫਤਾਰ ਅੰਦਰ ਆਪਣੀ ਗੱਡੀ ਵਿੱਚ ਸੜਕ ਉੱਤੇ ਜਾ ਰਿਹਾ ਹੈ। ਕੋਈ ਨਸ਼ੱਈ ਡਰਾਈਵਰ ਸਾਹਮਣੇ ਤੋਂ ਜਾਂ ਪਿੱਛੋਂ ਜਾਂ ਸਾਈਡ ਤੋਂ ਆਪਣੀ ਗੱਡੀ ਉਸ ਦੀ ਗੱਡੀ ਵਿੱਚ ਮਾਰ ਦੇਵੇ, ਨੁਕਸਾਨ ਤਾਂ ਦੋਵਾਂ ਦਾ ਬਰਾਬਰ ਹੀ ਹੋਣਾ ਹੈ। ਕਸੂਰ ਇੱਕ ਦਾ ਭਰਨਾ ਦੋਹਾਂ ਨੂੰ ਪੈ ਜਾਂਦਾ ਹੈ। ਐਸੇ ਮਾਜਰੇ ਅਸੀਂ ਨਿੱਤ ਹੀ ਸੜਕਾਂ ਉੱਪਰ ਵੇਖਦੇ ਹਾਂ। ਇੱਥੇ ਮੈਂ ਖੁਦ ਨਾਲ ਅਜਿਹੀ ਵਾਪਰੀ ਘਟਨਾ ਲਿਖਣਾ ਚਾਹੁੰਦਾ ਹਾਂ। 6 ਦਸੰਬਰ 2006 ਵਿੱਚ ਮੈਂ ਦਿੱਲੀ ਤੋਂ ਪੰਜਾਬ ਵੱਲ ਆਪਣੀ ਇਨੋਵਾ ਗੱਡੀ ਰਾਹੀਂ ਸਫਰ ਕਰ ਰਿਹਾ ਸੀ। ਡਰਾਈਵਰ ਬੜੇ ਸਹਿਜ ਧੀਰਜ ਨਾਲ ਗੱਡੀ ਚਲਾ ਰਿਹਾ ਸੀ। ਜਦੋਂ ਅਸੀਂ ਖੰਨੇ ਤੋਂ ਸਮਰਾਲਾ-ਮਾਛੀਵਾੜਾ ਹੋ ਕੇ ਰਾਹੋਂ ਕਸਬੇ ਵਿੱਚ ਪੁਜੇ ਤਾਂ ਸਾਹਮਣੇ ਇੱਕ 35 ਕੁ ਸਾਲ ਦਾ ਨੌਜਵਾਨ ਨਸ਼ੇ ਵਿੱਚ ਧੁੱਤ ਰਾਇਲਇਨ ਫੀਲਡ ਮੋਟਰ ਸਾਈਕਲ ਉੱਤੇ ਬੜੀ ਤੇਜੀ ਨਾਲ ਅੱਗੇ ਚਲ ਰਹੀਆਂ ਗੱਡੀਆਂ ਨੂੰ ਪਾਸ ਕਰਦਾ ਆਉਂਦਾ ਵੇਖਿਆ। ਵੇਖਦਿਆ-ਵੇਖਦਿਆ ਹੀ ਉਸ ਨੇ ਆਪਣੇ ਹੱਥ ਚਲ ਰਹੇ ਇੱਕ ਰਿਕਸ਼ਾ ਡਰਾਈਵਰ ਦੇ ਰਿਕਸ਼ੇ ਵਿੱਚ ਆਪਣਾ ਮੋਟਰ ਸਾਈਕਲ ਮਾਰ ਦਿੱਤਾ। ਰਿਕਸ਼ੇ ਵਿੱਚ ਮੋਟਰ ਸਾਈਕਲ ਵੱਜਣ ਨਾਲ ਜਿਥੇ ਰਿਕਸ਼ਾ ਟੁੱਟ ਕੇ ਦੋਹਰਾ ਹੋ ਗਿਆ ਉੱਥੇ ਰਿਕਸ਼ੇ ਵਾਲਾ ਅਤੇ ਮੋਟਰ ਸਾਈਕਲ ਸਵਾਰ ਗਲੇਟਣੀਆ ਖਾਂਦੇ ਸੜਕ ਉੱਪਰ ਡਿੱਗ ਪਏ। ਰਿਕਸ਼ਾ ਚਾਲਕ ਦੇ ਕਾਫੀ ਰਗੜਾਂ ਲੱਗੀਆਂ, ਮੋਟਰ ਸਾਈਕਲ ਵਾਲੇ ਦੀ ਇੱਕ ਲੱਤ ਅਤੇ ਦੋਵੇਂ ਬਾਹਾਂ ਟੁੱਟ ਗਈਆਂ, ਸਿਰ ਵਿੱਚ ਸੱਟ ਲੱਗਣ ਸਦਕਾ ਉਹ ਬੇਹੋਸ਼ ਹੋ ਗਿਆ ਪਰ ਮਰਨੋਂ ਬੱਚ ਗਿਆ। ਉੱਪਰ ਇਹ ਭਾਣਾ ਵਰਤਣ ਉਪ੍ਰੰਤ ਮੋਟਰ ਸਾਈਕਲ ਬੇਮੁਹਾਰਾ ਹੋ ਕੇ ਜਿਧਰੋਂ ਅਸੀਂ ਜਾ ਰਹੇ ਸਾਂ ਸਿੱਧਾ ਸਾਡੀ ਗੱਡੀ ਦੇ ਅਗਲੇ ਪਾਸੇ ਆ ਕੇ ਵਜਾ, ਜਿਸ ਨੇ ਗੱਡੀ ਦਾ ਬੰਪਰ, ਰੇਡੀਏਟਰ, ਬੱਤੀਆਂ ਅਤੇ ਸਾਰਾ ਕੂਲਿੰਗ ਸਿਸਟਿਮ ਤੋੜ ਦਿੱਤਾ। ਜਿਸ ਦੀ ਰਿਪੇਅਰ ਦਾ ਖਰਚਾ ਇੱਕ ਲੱਖ ਪੈਂਹਠ ਹਜ਼ਾਰ ਰੁਪਏ ਸਾਨੂੰ ਭਰਨਾ ਪਿਆ। ਐਕਸੀਡੈਂਟ ਹੋਣ ਉਪ੍ਰੰਤ ਪੁਲਿਸ ਰਿਪੋਰਟ ਹੋਈ ਪੁੱਛ-ਗਿੱਛ ਉਪ੍ਰੰਤ ਪਤਾ ਚਲਿਆ ਕਿ ਇਹ ਨੌਜਵਾਨ ਆਪਣੇ ਸਾਥੀਆਂ ਨਾਲ ਇੱਕ ਮੈਰਿਜ ਪੈਲਸ ਵਿੱਚ ਗਾਉਣ ਵਜਾਉਣ ਦਾ ਧੰਧਾ ਕਰਕੇ ਆਇਆ ਹੈ, ਉੱਥੇ ਮੁਫਤ ਦੀ ਸ਼ਰਾਬ ਜ਼ਿਆਦੀ ਪੀ ਲੈਣ ਨਾਲ ਇਹ ਹਾਦਸਾ ਵਰਤਿਆ ਹੈ। ਦੋ ਤਿੰਨ ਘੰਟੇ ਦੀ ਖਜਲ ਖੁਆਰੀ ਉਪ੍ਰੰਤ ਗੱਡੀ ਇੱਕ ਪਟਰੋਲ ਪੰਪ ਤੇ ਖੜੀ ਕੀਤੀ, ਪੰਦਰਾਂ ਸੌ ਰੁਪਏ ਵਿੱਚ ਟੈਕਸੀ ਕਰਕੇ ਅੱਧੀ ਰਾਤ ਨੂੰ ਅਸੀਂ ਆਪਣੀ ਮੰਜਲ ਉੱਤੇ ਪੁੱਜੇ। ਜ਼ਰਾ ਵਿਚਾਰ ਕਰਨ ਦੀ



ਲੋੜ ਹੈ ਇਸ ਬੰਦੇ ਨੇ ਮੁਫਤ ਦੀ ਸ਼ਰਾਬ ਪੀ ਕੇ, ਰਿਕਸ਼ੇ ਵਾਲੇ ਦਾ ਰਿਕਸ਼ਾ ਤੋੜਿਆ ਅਤੇ ਉਸ ਨੂੰ ਕਈ ਦਿਨ ਮੰਜੇ ਉੱਤੇ ਪੈਣ ਲਈ ਮਜ਼ਬੂਰ ਕਰ ਦਿੱਤਾ। ਆਪਣਾ ਨਵਾਂ ਮੋਟਰ ਸਾਈਕਲ ਕਬਾੜੀਆਂ ਦੇ ਦੇਣ ਵਾਲਾ ਕਰ ਲਿਆ ਅਤੇ ਲੱਤਾਂ ਬਾਹਾਂ ਤੁੜਾ ਕੇ ਸਾਰੀ ਉਮਰ ਲਈ ਅਪਾਹਜ ਬਣ ਗਿਆ। ਸਾਨੂੰ ਆਪਣੇ ਹੱਥ ਸਹੀ ਸਲਾਮਤ ਤੁਰਿਆ ਜਾਂਦਿਆ ਨੂੰ ਪ੍ਰੇਸ਼ਾਨੀ ਪਾ ਕੇ ਇੱਕ ਲੱਖ ਪੈਂਠ ਹਜ਼ਾਰ ਰੁਪਏ ਦਾ ਪਰੇਥਣ ਲਾ ਦਿੱਤਾ। ਇਹੋ ਜਿਹੇ ਆਟੇ ਨਾਲ ਪਰੇਥਣ ਲਾਉਣ ਵਾਲੇ ਮਾਜਰੇ ਪਤਾ ਨਹੀਂ ਇੱਕ ਦਿਨ ਵਿੱਚ ਕਿੰਨੇ ਕੁ ਵਾਪਰਦੇ ਹਨ। ਇਨ੍ਹਾਂ ਨਸ਼ੱਈ ਡਰਾਈਵਰਾਂ ਨੇ ਆਪ ਤਾਂ ਮਰਨਾ ਹੀ ਹੁੰਦਾ ਹੈ। ਆਪ ਮਰਦੇ-ਮਰਦੇ ਅਨੇਕਾਂ ਹੋਰਨਾਂ ਨੂੰ ਆਪਣੇ ਸਾਥ ਲੈ ਜਾਂਦੇ ਹਨ। ਸਰਕਾਰ ਨੇ ਥਾਂ-ਥਾਂ ਵੱਡੇ-ਵੱਡੇ ਬੋਰਡ ਲਿਖ ਕੇ ਲਾਏ ਹੋਏ ਹਨ ਕਿ ਨਸ਼ਾ ਪੀ ਕੇ ਗੱਡੀ ਚਲਾਉਣੀ ਜੁਰਮ ਹੈ। ਪਰ ਬਹੁਤਾਤ ਵਿੱਚ ਨਸ਼ਾ ਪੀ ਕੇ ਹੀ ਗੱਡੀਆਂ ਚਲਾਈਆਂ ਜਾਂਦੀਆਂ ਹਨ, ਕੋਈ ਪੁੱਛ-ਗਿੱਛ ਕਰਨ ਵਾਲਾ ਨਹੀਂ। ਜੇ ਕੋਈ ਅਧਿਕਾਰੀ ਚਲਾਨ ਕਰਨ ਵਾਲਾ ਮਿਲ ਵੀ ਜਾਵੇ ਉਹ ਵੀ ਹਰਾ ਨੋਟ ਡਰਾਈਵਰ ਦੇ ਹੱਥ ਵਿੱਚ ਵੇਖ ਕੇ ਕੁਝ ਨਹੀਂ ਕਹਿੰਦਾ। ਕਈ ਵਾਰੀ ਤਾਂ ਇੰਝ ਮਹਿਸੂਸ ਹੁੰਦਾ ਹੈ ਕਿ ਜਿੰਨੇ ਵੀ ਕਾਇਦੇ ਕਾਨੂੰਨ ਬਣੇ ਹੋਏ ਹਨ ਉਹ ਸਿਰਫ ਭਲੇ ਮਾਣਸਾਂ ਅਤੇ ਕਾਨੂੰਨ ਦੀ ਪਾਲਣਾ ਕਰਨ ਵਾਲਿਆਂ ਵਾਸਤੇ ਹੀ ਹਨ। ਕਾਨੂੰਨ ਦੀ ਉਲੰਘਣਾ ਕਰਨ ਵਾਲਿਆਂ ਉੱਤੇ ਕੋਈ ਕਾਨੂੰਨ ਲਾਗੂ ਨਹੀਂ ਹੁੰਦਾ। ਇਹ ਬਹੁਤ ਹੀ ਬਦਕਿਸਮਤੀ ਵਾਲੀ ਗੱਲ ਹੈ।

## 9. ਨਸ਼ੇ ਸ਼ੁਭ ਕਰਮਾਂ ਦਾ ਨਾਸ਼ ਕਰਦੇ ਹਨ ਅਤੇ ਪ੍ਰਲੋਕ ਦਾ ਵਿਗਾੜ ਕਰਦੇ ਹਨ

ਸੰਸਾਰ ਇੱਕ ਸਰਾਂ ਹੈ। ਇੱਥੇ ਆਈ ਚਲਾਈ ਦਾ ਸਿਲਸਿਲਾ ਨਿਰੰਤਰ ਚਲ ਰਿਹਾ ਹੈ। ਸਾਡੇ ਵੱਡੇ ਵਡੇਰੇ ਵੀ ਕਿਤਿਓਂ ਇੱਥੇ ਆਏ ਸਨ, ਸਮਾਂ ਬਤੀਤ ਕੀਤਾ ਇੱਥੋਂ ਤੁਰ ਗਏ। ਅਸੀਂ ਵੀ ਉਨ੍ਹਾਂ ਵਾਂਗ ਪਿੱਛੋਂ ਕਿਤਿਓਂ ਆਏ ਹਾਂ। ਪ੍ਰਭੂ ਮਾਲਕ ਵੱਲੋਂ ਨੀਯਤ ਕੀਤਾ ਹੋਇਆ ਸਮਾਂ ਭੋਗ ਕੇ ਅਸੀਂ ਵੀ ਉਸੇ ਦਿਸ਼ਾ ਨੂੰ ਤੁਰ ਜਾਣਾ ਹੈ। ਇਨ੍ਹਾਂ ਦੋਵਾਂ ਅਸਥਾਨਾਂ ਨੂੰ ਗੁਰਬਾਣੀ ਵਿੱਚ ਲੋਕ-ਪ੍ਰਲੋਕ, ਹਲਤ-ਪਲਤ, ਐਥੇ-ਓਥੇ, ਆਗੈ-ਪਾਛੈ ਦਾ ਨਾਉਂ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ, ਕਿ ਹੇ ਪ੍ਰੇਮੀ ਜਨੋ! ਪ੍ਰਭੂ ਦਾ ਚਿੰਤਨ ਕਰੋ, ਇਹ ਸੰਸਾਰ ਸਦਾ ਰਹਿਣ ਵਾਲਾ ਨਹੀਂ, ਸਭਨਾਂ ਨੇ ਆਪੋ ਆਪਣੀ ਵਾਰੀ ਅਨੁਸਾਰ ਇਥੋਂ ਤੁਰ ਜਾਣਾ ਹੈ ਆਪ ਦਾ ਫੁਰਮਾਨ ਹੈ—

**ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥**
**ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥**
**ਅਤੇ—** **ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥**

*ਵਡਹੰਸੁ ਮ: ੧, ਪੰਨਾ ੫੭੯*

ਐਥੇ ਦੇ ਕੀਤੇ ਹੋਏ ਮਾੜੇ ਕਰਮ ਅਤੇ ਪੀਤੇ ਹੋਏ ਨਸ਼ੇ ਅੱਗੇ (ਪ੍ਰਲੋਕ) ਨੂੰ ਵਿਗਾੜ ਦਿੰਦੇ ਹਨ। ਹਲਤ ਵਿੱਚ ਨਸ਼ਿਆਂ ਵਿੱਚ ਧੁੱਤ ਹੋ ਕੇ ਕੀਤੀਆਂ ਮਨਮਾਨੀਆਂ ਪਲਤ ਦਾ ਨਾਸ਼ ਕਰ ਦਿੰਦੀਆਂ ਹਨ। ਭਾਵੇਂ ਨਾਸਤਿਕ ਵਿਚਾਰ ਧਾਰਾ ਦੇ ਕੁੱਝ ਇੱਕ ਲੋਕ ਇਹ ਕਹਿੰਦੇ ਵੀ ਸੁਣੀਦੇ ਹਨ ਕਿ **"ਇਹ ਜਗ ਮਿਠਾ ਅਗਲਾ ਕਿਸ ਨੇ ਡਿੱਠਾ"** ਪਰ ਜਿਨ੍ਹਾਂ ਨੇ ਦਿਬ ਨੇਤ੍ਰਾਂ ਨਾਲ ਵੇਖਿਆ ਹੈ ਉਹ ਪੁਕਾਰ-ਪੁਕਾਰ ਕੇ ਸ਼ਾਹਦੀ ਭਰਦੇ ਹਨ ਕਿ ਹੇ ਸੰਸਾਰ ਦੇ ਲੋਕੋ! ਪਵਿਤ੍ਰ ਆਤਮਾਵਾਂ ਦੀ ਸਿੱਖਿਆ ਨੂੰ ਧਿਆਨ ਦੇ ਕੇ ਸੁਣੋ ਕਿਉਂਕਿ ਉਹ ਸੰਤ ਜਨ ਉਹ ਹੀ ਬਚਨ ਮੂੰਹ ਵਿੱਚੋਂ ਬੋਲਦੇ ਹਨ ਜੋ ਉਨ੍ਹਾਂ ਨੇ ਅੱਖਾਂ ਨਾਲ ਵੇਖੇ ਹੁੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ।

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥**

*ਰਾਮਕਲੀ ਮ: ੫ ਪੰਨਾ ੮੯੪*

[1]ਪੇਖੇ ਆਖੀਂ ਵਾਲਿਆਂ ਵੱਲੋਂ ਸ੍ਰੀ ਗੁਰੂ ਅਮਰਦਾਸ ਜੀ ਖੁਦ ਗਵਾਹੀ ਭਰਦੇ ਫੁਰਮਾਨ ਕਰਦੇ ਹਨ ਕਿ ਹੇ ਪ੍ਰਾਣੀਓ! ਇਹ ਸੰਸਾਰ ਦੇ ਝੂਠੇ ਨਸ਼ੇ ਜਿੰਨ੍ਹਾਂ ਨੂੰ ਪੀਣ ਦੇ ਨਾਲ ਮਤ ਪਾਗਲ ਹੋ ਜਾਂਦੀ ਹੈ, ਆਪਣੇ ਅਤੇ ਪਰਾਏ ਦੀ ਸੋਝੀ ਨਹੀਂ ਰਹਿੰਦੀ, ਇਸ ਸੰਸਾਰ ਵਿੱਚ ਨਸ਼ੇ ਪੀਤਿਆਂ ਪ੍ਰਭੂ ਤੋਂ ਦੂਰੀ ਪੈ ਜਾਂਦੀ ਹੈ, ਲੋਕ ਪ੍ਰਲੋਕ ਵਿੱਚ ਲਾਹਣਤਾਂ ਝਲਣੀਆਂ ਪੈਂਦੀਆਂ ਹਨ ਅਤੇ ਦਰਗਾਹ ਵਿੱਚ ਸਜਾ ਭੋਗਣੀ ਪੈਂਦੀ ਹੈ, ਐਸੇ ਨਸ਼ਿਆਂ ਨੂੰ ਕਦਾਚਿਤ ਵੀ ਨਹੀਂ ਪੀਣਾ ਚਾਹੀਦਾ ਹੈ

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨਾ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**

**ਬਿਹਾਗੜਾ ਵਾਰ ਮ: ੩ ਪੰਨਾ ੫੫੪**

ਭਗਤ ਕਬੀਰ ਜੀ ਨੇ ਪ੍ਰਭੂ ਭਗਤੀ ਕਰਕੇ ਜਿੱਥੇ ਲੋਕ ਪ੍ਰਲੋਕ ਦੀ ਸੋਝੀ ਪ੍ਰਾਪਤ

[1] *ਅਖੀਂ ਵੇਖਣ ਵਾਲਿਆਂ ਵੱਲੋਂ।*



ਕੀਤੀ ਉੱਥੇ ਭਗਤੀ ਕਰਕੇ **"ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ"** ਦੀ ਅਵਸਥਾ ਨੂੰ ਮਾਣਿਆ। ਉਨ੍ਹਾਂ ਨੇ ਸੰਸਾਰ ਦੇ ਭਲੇ ਵਾਸਤੇ ਜੀਵਨ ਦੇ ਹਰ ਪੱਖ ਨੂੰ ਸਹਿਜ-ਸੁਹੇਲਾ ਬਨਾਉਣ ਲਈ ਗੁਰਬਾਣੀ ਦੁਆਰਾ ਅਮੋਲਕ ਸਿੱਖਿਆਵਾਂ ਪ੍ਰਦਾਨ ਕੀਤੀਆਂ। ਉਨ੍ਹਾਂ ਨੇ ਵੀ ਨਸ਼ਿਆਂ ਦਾ ਸੰਕੇਤਕ ਨਾਉ ਲਿਖ ਕੇ ਅਗਵਾਈ ਦਿੱਤੀ ਹੈ ਕਿ ਜਿਹੜੇ ਮਨੁੱਖ ਅਭਖ[1] ਖਾਂਦੇ ਅਤੇ ਨਸ਼ੇ ਵਰਤਦੇ ਹਨ ਉਨ੍ਹਾਂ ਨੇ ਜਿੰਨੇ ਵੀ ਭਲੇ ਕਰਮ ਪੁੰਨ-ਦਾਨ, ਵਰਤ ਨੇਮ, ਤੀਰਥ ਯਾਤਰਾ ਆਦਿ ਕੀਤੇ ਹਨ, ਉਹ (ਅਭਖ ਖਾਣ ਅਤੇ ਨਸ਼ੇ ਪੀਣ ਨਾਲ) ਸਾਰੇ ਨਿਸ਼ਫਲ ਹੋ ਜਾਂਦੇ ਹਨ ਭਾਵ ਫਲੀਭੂਤ ਨਹੀਂ ਹੁੰਦੇ।

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩ ॥**

*ਸਲੋਕ ਕਬੀਰ ਜੀ ਪੰਨਾ ੧੩੭੭*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿੱਚ ਸਪੱਸ਼ਟ ਸ਼ਬਦਾਂ ਵਿੱਚ ਨਸੀਹਤ ਕੀਤੀ ਹੈ ਕਿ ਹੇ ਮਨੁੱਖ! ਤੂੰ ਮਤ ਨੂੰ ਪਾਗਲ ਕਰਨ ਵਾਲੇ ਨਸ਼ੇ ਵਰਤ ਕੇ ਨਿਆਣਿਆਂ ਵਾਲੀ ਗੱਲ ਨਾ ਕਰ। ਜੇ ਤੂੰ ਇਹੋ ਜਿਹੀ ਅਗਿਆਨਤਾ ਵਾਲੀ ਗੱਲ ਕਰੀ ਗਿਆ ਫਿਰ ਤੇਰਾ ਦੁਰਲਭ, ਅਮੋਲਕ ਮਨੁੱਖ ਜਨਮ ਵਿਅਰਥ ਹੀ ਚਲੇ ਜਾਵੇਗਾ। ਆਪ ਜੀ ਦਾ ਫੁਰਮਾਨ ਹੈ—

**ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧ ॥**
**ਰੇ ਨਰ ਐਸੀ ਕਰਹਿ ਇਆਨਥ ॥**

*ਮਾਰੂ ਮ: ੫, ਪੰਨਾ ੧੦੦੧*

ਭਵਿੱਖਤ ਸਗੰਧਾਦਿਕ ਪੁਰਾਣ ਵਿੱਚ ਤੰਬਾਕੂ ਅਤੇ ਹੋਰ ਨਸ਼ਿਆਂ ਨੂੰ ਨਰਕਾਂ ਵਿੱਚ ਲਿਜਾਣ ਵਾਲੇ ਸਾਰੇ ਅਪਰਾਧਾਂ ਦੀ ਜੜ੍ਹ, ਸ੍ਰੇਸ਼ਟ ਕਰਮਾਂ-ਧਰਮਾਂ ਦੇ ਨਾਸ਼ਕ ਦਰਸ਼ਾ ਕੇ ਨਸ਼ਿਆਂ ਨੂੰ ਨਾ ਵਰਤਣ ਲਈ ਸੁਚੇਤ ਕੀਤਾ ਹੈ। ਜੇ ਗੁਰੂਆਂ ਮਹਾਂਪੁਰਖਾਂ ਦੀ ਸੱਚੀ ਸਿੱਖਿਆ ਸੁਣ ਲਵਾਂਗੇ ਸਾਡਾ ਭਲਾ ਹੋ ਜਾਵੇਗਾ। ਨਾ ਸੁਣਾਂਗੇ ਜਾਂ ਸੁਣ ਕੇ ਅਣਸੁਣੀ ਕਰ ਦੇਵਾਂਗੇ ਫਿਰ ਨੁਕਸਾਨ ਕਿਸੇ ਦਾ ਨਹੀਂ ਸਾਡਾ ਹੀ ਹੋਣਾ ਹੈ।

[1] *ਮਾਸ ਆਦਿ*

# ਫਰਜਾਂ ਤੋਂ ਅਵੇਸਲਾ-ਪਨ

## 1. ਮਾਤਾ-ਪਿਤਾ ਦੀ ਅਨਗਹਿਲੀ

ਜਿਨ੍ਹਾਂ-ਜਿਨ੍ਹਾਂ ਦੀ ਵੀ ਨੌਜਵਾਨ ਪੀੜ੍ਹੀ ਨੂੰ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਸੁਚੇਤ ਕਰਨ ਅਤੇ ਬਚਾਉਣ ਦੀ ਜਿੰਮੇਵਾਰੀ ਸੀ ਉਨ੍ਹਾਂ ਸਾਰਿਆ ਨੇ ਆਪਣੀਆਂ ਜਿੰਮੇਵਾਰੀਆਂ ਵੱਲੋਂ ਅਵੇਸਲਾਪਨ ਧਾਰਨ ਕੀਤਾ ਹੋਇਆ ਹੈ। ਸਭ ਤੋਂ ਪਹਿਲਾਂ ਬੱਚੇ ਨੂੰ ਚੰਗੀ ਸਿੱਖਿਆ ਦੇਣੀ ਅਤੇ ਮਾੜੀ ਸੋਹਬਤ ਤੋਂ ਬਚਣ ਲਈ ਸਾਵਧਾਨ ਕਰਨਾ ਮਾਂ-ਬਾਪ ਦਾ ਫਰਜ਼ ਸੀ ਪਰ ਮਾਤਾ-ਪਿਤਾ ਨੇ ਪੈਸਾ ਕਮਾਉਣ ਨੂੰ ਅਤੇ ਹੋਰ ਕਾਰ ਵਿਹਾਰਾਂ ਨੂੰ ਆਪਣਾ ਸਾਰਾ ਸਮਾਂ ਸਮਰਪਿਤ ਕਰ ਦਿੱਤਾ ਹੈ।

ਬੱਚੇ, ਜੋ ਮਾਂ-ਬਾਪ ਦਾ ਅਸਲੀ ਧਨ ਹਨ ਅਤੇ ਜਿਨ੍ਹਾਂ ਨੇ ਮਾਂ-ਬਾਪ ਦੇ ਕਮਾਏ ਧਨ ਨੂੰ ਸਾਂਭਣਾ ਅਤੇ ਉਸਦੀ ਵਰਤੋਂ ਕਰਨੀ ਹੈ ਉਸ ਨੂੰ ਸਾਂਭਣ ਅਤੇ ਉਨ੍ਹਾਂ ਨੂੰ ਸਹੀ ਦਿਸ਼ਾ ਦੇਣ ਵਾਸਤੇ ਮਾਤਾ-ਪਿਤਾ ਪਾਸ ਸਮਾਂ ਹੀ ਨਹੀਂ ਹੈ। ਕੋਈ ਵਿਰਲਾ ਸਿਆਣਾ ਮਾਤਾ-ਪਿਤਾ ਹੀ ਹੋਵੇਗਾ ਜੋ ਆਪਣੇ ਬੱਚਿਆਂ ਪਾਸ ਸਵੇਰੇ ਸ਼ਾਮ ਬੈਠ ਕੇ ਉਨ੍ਹਾਂ ਨੂੰ ਸਹੀ ਅਗਵਾਈ ਦੇ ਕੇ ਆਪਣੇ ਵਿਰਸੇ ਨਾਲ ਜੋੜਨ ਲਈ ਯਤਨਸ਼ੀਲ ਹੋਵੇਗਾ। ਜਿਹੜੇ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਸ਼ੁੱਭ ਸਿੱਖਿਆ ਦੇ ਕੇ ਆਪਣੇ ਵਿਰਸੇ ਨਾਲ ਜੋੜਨ ਅਤੇ ਨਸ਼ਿਆਂ ਵਰਗੇ ਮਾਰੂ ਪ੍ਰਭਾਵ ਤੋਂ ਜਾਣੂ ਕਰਵਾ ਕੇ ਉਨਾਂ ਨੂੰ ਸ਼ੁੱਭ ਮਤ ਦਿੰਦੇ ਹਨ ਉਨ੍ਹਾਂ ਨੂੰ ਸਫਲਤਾ ਵੀ ਅਵੱਸ਼ ਮਿਲੀ ਅਤੇ ਮਿਲਦੀ ਹੈ ਜਿਹੜੇ ਮਾਤਾ-ਪਿਤਾ ਆਪਣੇ ਫਰਜਾਂ ਵੱਲੋਂ ਅਵੇਸਲਾਪਨ ਵਰਤਦੇ ਹਨ ਉਨ੍ਹਾਂ ਦੇ ਬੱਚੇ ਬਹੁਤਾਤ ਵਿੱਚ ਮਾੜੀ ਸੰਗਤ ਵਿੱਚ ਪੈ ਕੇ ਨਸ਼ਿਆ ਦੀ ਭੈੜੀ ਵਾਦੀ ਦੇ ਸ਼ਿਕਾਰ ਹੋ ਜਾਂਦੇ ਹਨ। ਕਈ ਵਾਰੀ ਮਾਤਾ-ਪਿਤਾ ਇਹ ਬਹਾਨਾ ਵੀ ਲਾਉਂਦੇ ਹਨ ਕਿ ਬੱਚਿਆਂ ਪਾਸ ਬੈਠਣ ਵਾਸਤੇ ਸਾਡੇ ਪਾਸ ਸਮਾਂ ਨਹੀਂ ਹੈ। ਸੰਸਾਰ ਦਾ ਝੁਮੇਲਾ ਇਸ ਤਰ੍ਹਾਂ ਦਾ ਹੈ ਕਿ ਇਸ ਵਿੱਚੋਂ ਜਰੂਰੀ ਕੰਮ ਲਈ ਸਮਾਂ ਕੱਢਣਾ ਪੈਂਦਾ ਹੈ। ਮਿਸਾਲ ਦੇ ਤੌਰ ਤੇ ਬੱਚੇ ਦੇ ਜਨਮ ਤੋਂ ਲੈ ਕੇ ਜੱਦ ਤੱਕ ਉਹ ਸਵੈ-ਆਸ਼ਰਿਤ ਨਹੀਂ ਹੋ ਜਾਂਦਾ ਮਾਤਾ-ਪਿਤਾ ਪੂਰਾ ਸਮਾਂ ਕੱਢ ਕੇ ਉਸ ਦੀ ਪ੍ਰਵਰਿਸ਼ ਵੀ ਕਰਦੇ ਹਨ ਅਤੇ ਉਸ ਦੀਆਂ ਸਾਰੀਆਂ ਜਿੰਮੇਵਾਰੀਆਂ ਵੀ ਨਿਭਾਉਂਦੇ ਹਨ। ਜਦੋਂ ਬੱਚਾ ਸਕੂਲੇ ਪੜ੍ਹਨ ਪਾਇਆ ਜਾਂਦਾ ਹੈ ਉਸ ਨੂੰ ਤਿਆਰ ਕਰਨ ਲਈ ਉਸ ਨੂੰ ਸਕੂਲ ਛੱਡਣ ਵਾਸਤੇ ਅਤੇ ਮੁੜ ਉਸ ਨੂੰ ਸਕੂਲੋਂ ਵਾਪਸ ਘਰ ਲਿਆਉਣ ਲਈ ਮਾਤਾ-ਪਿਤਾ ਸਮਾਂ ਕੱਢਦੇ ਹਨ। ਬੱਚੇ ਨੂੰ ਟਿਊਸ਼ਨ ਪੜ੍ਹਾਉਣ ਲਈ ਲਿਜਾਣ ਵਾਸਤੇ ਅਤੇ ਸਕੂਲ ਗਰਾਊਂਡ ਵਿੱਚ ਖਿਡਾਉਣ ਵਾਸਤੇ ਤਾਂ ਮਾਂ ਬਾਪ ਪਾਸ ਸਮਾਂ ਹੈ ਪਰ ਧਾਰਮਿਕ ਸੰਸਕਾਰ ਦੇਣ ਲਈ, ਬੱਚਿਆਂ ਨੂੰ ਆਪਣੇ ਵਿਰਸੇ ਨਾਲ ਜੋੜਨ ਲਈ ਕੁਸੰਗਤ



ਅਤੇ ਨਸ਼ਿਆ ਆਦਿ ਦੇ ਬੁਰੇ ਪ੍ਰਭਾਵ ਦਰਸਾਉਣ ਵਾਸਤੇ ਮਾਤਾ-ਪਿਤਾ ਪਾਸ ਕੋਈ ਸਮਾਂ ਨਹੀਂ ਨਿਕਲ ਰਿਹਾ, ਜਿਸ ਕਾਰਣ ਬੱਚੇ ਚੰਗੇ ਸੰਸਕਾਰਾਂ ਦੇ ਬੀਜ ਤੋਂ ਵਾਂਝੇ ਰਹਿ ਜਾਂਦੇ ਹਨ। ਜੋ ਕਾਰਟੂਨਾਂ ਅਤੇ ਟੀ.ਵੀ. ਦੇ ਸੰਸਕਾਰੀ ਬੀਜ ਉਨ੍ਹਾਂ ਦੇ ਹਿਰਦੇ ਵਿੱਚ ਪੈਂਦੇ ਹਨ ਸਮਾਂ ਪਾ ਕੇ ਟੈਲੀਵਿਜ਼ਨ ਦੇ ਸੰਸਕਾਰੀ ਬੀਜ ਹੀ ਬੱਚੇ ਦੀ ਬਣਨਵਾਲੀ ਜ਼ਿੰਦਗੀ ਘੜਨ ਦਾ ਸਬੱਬ ਬਣਦੇ ਹਨ। ਟੈਲੀਵਿਜ਼ਨ ਦੇ ਦ੍ਰਿਸ਼ ਅਤੇ ਫਿਲਮੀ ਕਹਾਣੀਆਂ ਪ੍ਰਤੀ ਸਾਨੂੰ ਸਭ ਨੂੰ ਪਤਾ ਹੀ ਹੈ। ਸੋ ਅੱਜ ਲੋੜ ਹੈ ਆਪਣੇ ਬੱਚਿਆਂ ਨੂੰ ਖੁਦ ਆਪ ਸਾਂਭਣ ਦੀ।

ਜੇ ਅਸੀਂ ਆਪਣੀ ਜਿੰਮੇਵਾਰੀ ਨੂੰ ਭੁਲਾ ਕੇ ਕਿਸੇ ਧਾਰਮਿਕ ਸੰਸਥਾਵਾਂ ਵੱਲ ਝਾਕਾਂਗੇ ਜਾਂ ਪ੍ਰਚਾਰਕਾਂ ਉੱਪਰ ਆਪਣੇ ਬੱਚਿਆਂ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਪਾਵਾਂਗੇ ਅਤੇ ਉਨ੍ਹਾਂ ਉੱਪਰ ਦੋਸ਼ ਅਰੋਪਤ ਕਰਾਂਗੇ ਇਹ ਸਾਡੀ ਨਾਦਾਨਗੀ ਅਤੇ ਅਲਪ-ਮਤ ਦੀ ਨਿਸ਼ਾਨੀ ਹੋਵੇਗੀ ਸਾਨੂੰ ਆਪਣੇ ਬੱਚਿਆਂ ਨੂੰ ਆਪ ਹੀ ਸੰਭਾਲਣਾ ਪੈਣਾ ਹੈ। ਜਿਸ ਦਿਨ ਵੀ ਅਸੀਂ ਖੁਦ ਆਪਣੇ ਬੱਚਿਆਂ ਦੇ ਚੰਗੇ ਸੰਸਕਾਰ ਬਨਾਉਣ ਲਈ ਆਪਣੇ ਵਿਰਸੇ ਨਾਲ ਜੋੜਨ ਲਈ ਸਮਾਂ ਕੱਢਣਾ ਆਰੰਭ ਕਰ ਦਿੱਤਾ ਨਤੀਜਾ ਆਪਣੇ ਆਪ ਸਾਰਥਕ ਹੋ ਕੇ ਸਾਡੇ ਸਾਹਮਣੇ ਆ ਜਾਣਾ ਹੈ। ਜੇ ਆਪਣੇ ਬੱਚਿਆਂ ਨੂੰ ਸਹੀ ਸੇਧ ਦੇਣ ਲਈ ਅਸੀਂ ਦੂਸਰਿਆਂ ਵੱਲ ਝਾਕਦੇ ਰਹੇ ਅਤੇ ਉਨ੍ਹਾਂ ਨੂੰ ਦੋਸ਼ੀ ਠਹਿਰਾਉਂਦੇ ਰਹੇ, ਫਿਰ ਜੋ ਕੁਝ ਹੋ ਰਿਹਾ ਹੈ ਇਹ ਕੁਝ ਹੁੰਦਾ ਹੀ ਰਹਿਣਾ ਹੈ, ਇਸ ਨੂੰ ਕੋਈ ਰੋਕ ਨਹੀਂ ਸਕਦਾ। ਸੋ ਅੱਜ ਲੋੜ ਹੈ ਆਪੋ-ਆਪਣੇ ਬੱਚਿਆਂ ਨੂੰ ਗੁਰਮਤਿ ਦੀ ਸੇਧ ਦੇਣ ਲਈ ਆਪਣੇ ਵਿਰਸੇ ਨਾਲ ਜੋੜਨ ਲਈ ਅਤੇ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਤੋਂ ਜਾਣੂ ਕਰਾਉਣ ਲਈ ਜਰੂਰ ਸਮਾਂ ਕਢੀਏ, ਇਸ ਵਿੱਚ ਸਾਡਾ ਵੀ, ਬੱਚਿਆਂ ਦਾ ਵੀ ਅਤੇ ਦੇਸ਼ ਦਾ ਵੀ ਭਲਾ ਹੀ ਹੋਵੇਗਾ। ਜੇ ਅਸੀ ਆਪਣੇ ਫਰਜਾਂ ਵਲੋਂ ਮੂੰਹ ਮੋੜੀ ਰਖਿਆ ਤਾਂ ਆਉਣ ਵਾਲੀਆਂ ਪੀੜ੍ਹੀਆਂ ਆਪਣੇ ਵਿਰਸੇ ਨਾਲੋਂ ਬਿਲਕੁਲ ਟੁਟ ਜਾਣਗੀਆਂ।

## 2. ਅਧਿਆਪਕਾਂ ਵੱਲੋਂ ਕਿਰਦਾਰ ਅਤੇ ਪ੍ਰਚਾਰ ਦੀ ਘਾਟ

ਮਾਂ ਬਾਪ ਦੇ ਸੰਪਰਕ ਤੋਂ ਬਾਅਦ ਬੱਚਿਆਂ ਦਾ ਵਾਹ ਅਧਿਆਪਕਾਂ ਨਾਲ ਪੈਂਦਾ ਹੈ। ਅਧਿਆਪਕਾਂ ਤੋਂ ਸਿੱਖਿਆ ਪ੍ਰਾਪਤ ਕਰਕੇ ਅਤੇ ਅਧਿਆਪਕਾਂ ਦਾ ਰਹਿਣ-ਸਹਿਣ ਬੋਲ-ਚਾਲ ਵੇਖ ਕੇ ਬੱਚੇ ਦੇ ਸੰਸਕਾਰ ਬਣਦੇ ਹਨ। ਪਰ ਬਹੁਤਾਤ ਵਿੱਚ ਅਧਿਆਪਕ ਜਨਾਂ ਨੇ ਵੀ ਆਪਣੀ ਜਿੰਮੇਵਾਰੀ ਵੱਲੋਂ ਪੂਰਾ-ਪੂਰਾ ਮੂੰਹ ਮੋੜਿਆ ਹੋਇਆ ਹੈ। ਅਧਿਆਪਕਾਂ ਨੇ ਆਪਣੀ ਡਿਊਟੀ ਨੂੰ ਕੇਵਲ ਆਪਣੀ ਰੋਜ਼ੀ ਰੋਟੀ ਤੱਕ ਹੀ ਸੀਮਤ ਰੱਖਿਆ ਹੈ ਜਾਂ ਫਿਰ ਉਹ ਖੁਦ ਕਿਸੇ ਨਾ ਕਿਸੇ ਨਸ਼ੇ ਦੀ ਆਦਤ ਦਾ ਸ਼ਿਕਾਰ ਹੋਏ ਹੁੰਦੇ ਹਨ। ਜਿਸ ਕਾਰਣ ਨਾਂ ਤਾਂ ਉਹ ਬੱਚਿਆਂ ਨੂੰ ਨਸ਼ਿਆਂ ਦੇ

ਮਾੜੇ ਅਸਰ ਦਰਸਾ ਕੇ ਇਨ੍ਹਾਂ ਤੋਂ ਬੱਚਣ ਲਈ ਪ੍ਰੇਰਨਾ ਦਿੰਦੇ ਹਨ ਅਤੇ ਨਾ ਹੀ ਉਨ੍ਹਾਂ ਦੀ ਆਤਮਾ ਨਸ਼ਿਆਂ ਨੂੰ ਮਾੜਾ ਕਹਿਣ ਦਾ ਹੀਆ ਕਰਦੀ ਹੈ ਕਿਉਂਕਿ ਉਹ ਖੁਦ ਨਸ਼ਿਆਂ ਦੀ ਗੁਲਾਮੀ ਕਬੂਲ ਕਰ ਚੁੱਕੇ ਹੁੰਦੇ ਹਨ। ਜੇ ਉਹ ਹਿੰਮਤ ਕਰਕੇ ਜਾਂ ਮਜਬੂਰੀ ਵੱਸ ਨਸ਼ਿਆਂ ਦੇ ਬੁਰੇ ਪ੍ਰਭਾਵ ਦਾ ਸਬਕ ਬੱਚਿਆ ਨੂੰ ਦੱਸਣ ਵੀ ਤੱਦ ਵੀ ਉਨ੍ਹਾਂ ਦੇ ਦਿੱਤੇ ਹੋਏ ਸਦਾਚਾਰੀ ਉਪਦੇਸ਼ ਦਾ ਅਸਰ ਬੱਚੇ ਨਹੀਂ ਕਬੂਲਦੇ। ਅਸਰ ਤਾਂ ਉਸ ਮਨੁੱਖ ਦੇ ਕਹਿਣ ਦਾ ਹੁੰਦਾ ਹੈ ਜੋ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਕਥਨ ਅਨੁਸਾਰ **"ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ"** ਦਾ ਧਾਰਨੀ ਹੋਵੇਗਾ। ਜਿਹੜਾ ਖੁਦ ਹੀ ਸਦਾਚਾਰੀ ਕਦਰਾਂ ਕੀਮਤਾਂ ਤੋਂ ਡਿਗੇ **"ਅਵਰ ਉਪਦੇਸੈ ਆਪਿ ਨ ਕਰੈ"** ਦੀ ਕਾਰ ਕਰਦਾ ਹੈ। ਉਸ ਦੇ ਕਹਿਣ ਕਥਨ ਦਾ ਰੰਚਕ ਮਾਤਰ ਦੀ ਅਸਰ ਨਹੀਂ ਹੁੰਦਾ। ਸੋ ਅੱਜ ਕਹਿਣੀ-ਕਥਨੀ ਅਤੇ ਸਦਾਚਾਰੀ ਗੁਣਾਂ ਦੇ ਧਾਰਨੀ ਅਧਿਆਪਕਾਂ ਦੀਆਂ ਸੇਵਾਵਾਂ ਦੀ ਬੱਚਿਆਂ ਨੂੰ ਅਤਿਅੰਤ ਲੋੜ ਹੈ। ਅਧਿਆਪਿਕਾਂ ਦਾ ਉੱਚਾ-ਸੁੱਚਾ ਸਦਾਚਾਰੀ ਜੀਵਨ ਨਾ ਹੋਣ ਕਰਕੇ ਅੱਜ ਦੀ ਹੋਣਹਾਰ ਬੱਚਿਆਂ ਦੀ ਪਨੀਰੀ ਸੱਚੀ-ਸੁੱਚੀ ਜੀਵਨ ਸੇਧ ਤੋਂ ਵਾਝੀਂ ਹੋ ਕੇ ਆਮੁਹਾਰੇ ਨਸ਼ਿਆਂ ਦੀ ਲਪੇਟ ਵਿੱਚ ਆਈ ਜਾ ਰਹੀ ਹੈ। ਇਸ ਲਈ ਅਧਿਆਪਕ ਜਨਾਂ ਨੂੰ ਵੀ ਆਪਣੀ ਨੈਤਿਕ ਜਿੰਮੇਵਾਰੀ ਦਾ ਅਹਿਸਾਸ ਕਰਕੇ ਆਪਣੇ ਜੀਵਨ ਮਿਆਰ ਨੂੰ ਉੱਚਾ ਚੁੱਕਣਾ ਚਾਹੀਦਾ ਹੈ। ਇਸੇ ਵਿੱਚ ਹੀ ਉਨ੍ਹਾਂ ਦਾ ਆਪਣਾ ਅਤੇ ਬੱਚਿਆਂ ਦਾ ਭਲਾ ਹੈ।

## 3. ਧਾਰਮਿਕ ਅਸਥਾਨ ਅਤੇ ਧਾਰਮਿਕ ਰੁਚੀ ਦਾ ਤਿਆਗ

ਅੱਜ ਜਦੋਂ ਅਸੀਂ ਮਾਡਰਨ ਸਿੱਖ ਪੀਹੜੀ ਵੱਲ ਵੇਖਦੇ ਹਾਂ ਤਾਂ ਉਨ੍ਹਾਂ ਦੇ ਮੂੰਹ ਵਿੱਚੋਂ ਅਜਿਹੇ ਸ਼ਬਦ ਸੁਣਨ ਨੂੰ ਮਿਲਦੇ ਹਨ ਕਿ ਮਨੁੱਖ ਦਾ ਜੀਵਨ ਉੱਚਾ-ਸੁੱਚਾ ਹੋਣਾ ਚਾਹੀਦਾ ਹੈ, ਗੁਰਦੁਆਰੇ ਜਾਣ ਦੀ ਕੀ ਲੋੜ ਹੈ ? ਇਹ ਤਾਂ ਇਸ ਤਰ੍ਹਾਂ ਦੀ ਗੱਲ ਹੈ ਜਿਸ ਤਰ੍ਹਾਂ ਕੋਈ ਮਨੁੱਖ ਕਿਸੇ ਬੱਚੇ ਨੂੰ ਸਿੱਖਿਆ ਦੇਵੇ ਕਿ ਪੁੱਤਰ! ਉੱਚੀ ਡਿਗਰੀ ਪ੍ਰਾਪਤ ਕਰਨੀ ਚਾਹੀਦੀ ਹੈ ਸਕੂਲੇ ਜਾਣ ਦੀ ਕੀ ਲੋੜ ਹੈ ? ਪਰ ਇਹੋ ਜਿਹੀ ਪੁੱਠੀ ਸਿੱਖਿਆ ਦੇਣ ਵਾਲੇ ਨੂੰ ਇਹ ਨਹੀਂ ਪਤਾ ਕਿ ਸਕੂਲੇ ਜਾਣ ਨਾਲ ਹੀ ਉੱਚ ਵਿੱਦਿਆ ਅਤੇ ਉੱਚ-ਡਿਗਰੀਆਂ ਮਿਲਦੀਆਂ ਹਨ। ਗੁਰਦੁਆਰੇ ਨਾ ਜਾਣ ਲਈ ਦੂਸਰਾ ਬਹਾਨਾ ਘੜਿਆ ਜਾਂਦਾ ਹੈ ਕਿ ਗੁਰਦੁਆਰਿਆਂ ਵਿੱਚ ਲੜਾਈ-ਝਗੜੇ ਹੁੰਦੇ ਹਨ ਇਸ ਕਰਕੇ ਅਸੀਂ ਬੱਚਿਆਂ ਨੂੰ ਗੁਰਦੁਆਰੇ ਨਹੀਂ ਲਿਜਾਂਦੇ। ਸਾਡੇ ਬੱਚਿਆਂ ਉੱਤੇ ਲੜਾਈ ਝਗੜੇ ਦਾ ਬੁਰਾ ਅਸਰ ਪੈਂਦਾ ਹੈ। ਇਹ ਵੀ ਇੱਕ ਮਨਘੜੰਤ ਬਹਾਨਾ ਹੈ। ਗੁਰਦੁਆਰਿਆਂ ਵਿੱਚ ਤਾਂ ਕਿਤੇ ਸਾਲਾਂ ਬਾਅਦ ਕੁੱਝ ਮਨਮਤੀ, ਹੰਕਾਰੀ ਲੋਕ ਲੜਾਈ ਝਗੜਾ ਕਰਦੇ ਹੋਣਗੇ। ਕੋਈ ਗੁਰੂ ਦੇ ਭੈ-ਭਾਵਨੀ ਵਾਲਾ ਸਿੱਖ ਗੁਰੂ ਦੀ ਹਜੂਰੀ ਵਿੱਚ ਉੱਚਾ ਬੋਲ ਵੀ ਨਹੀਂ ਸਕਦਾ ਉਸ ਨੇ ਝਗੜਾ ਤਾਂ ਕੀ ਕਰਨਾ ਹੈ।



ਪਰ ਫਿਰ ਵੀ ਜੇ ਉਨ੍ਹਾਂ ਦੀ ਦਲੀਲ ਮੰਨ ਲਈ ਜਾਵੇ ਤਾਂ ਕੀ ਸਾਡੇ ਘਰਾਂ ਵਿੱਚ ਪਤੀ-ਪਤਨੀ ਦਾ, ਨੂੰਹ-ਸੱਸ ਦਾ, ਪਿਉ-ਪੁੱਤਰ ਦਾ ਤਕਰਾਰ ਨਹੀਂ ਹੁੰਦਾ ? ਕੀ ਪਾਰਟੀ ਹਾਲਾਂ ਵਿੱਚ ਲੜਾਈ ਝਗੜੇ ਨਹੀਂ ਹੁੰਦੇ ? ਕੀ ਸਿਨੇਮਾ ਹਾਲਾਂ ਵਿੱਚ ਬਣੇ ਹੋਏ ਗੈਂਗ ਡੰਡਾਂ ਸੋਟਾ ਨਹੀਂ ਵਾਹੁੰਦੇ ? ਕੀ ਸਕੂਲ ਕਾਲਜਾਂ ਵਿੱਚ ਬੱਚੇ ਨਹੀਂ ਲੜਦੇ ?

ਕਿਹੜਾ ਥਾਂ ਹੈ ਜਿਥੇ ਝਗੜਾ ਨਹੀਂ ਹੁੰਦਾ, ਫਿਰ ਕੀ ਅਸੀਂ ਪਾਰਟੀ ਹਾਲਾਂ ਵਿੱਚ ਜਾਣਾ ਛੱਡ ਦਿੱਤਾ ਹੈ ? ਸਿਨੇਮਾ ਹਾਲਾਂ ਦਾ ਤਿਆਗ ਕਰ ਦਿੱਤਾ ਹੈ ? ਕੀ ਘਰਾਂ ਨੂੰ ਤਿਲਾਂਜਲੀ ਦੇਣ ਨੂੰ ਤਿਆਰ ਹਾਂ ? ਕੀ ਬੱਚਿਆਂ ਨੂੰ ਲੜਾਈ ਝਗੜੇ ਦਾ ਬਹਾਨਾ ਬਣਾ ਕੇ ਅਸੀਂ ਪੜ੍ਹਾਈ ਕਰਨ ਤੋਂ ਰੋਕ ਕੇ ਘਰਾਂ ਵਿੱਚ ਬਿਠਾ ਲਿਆ ਹੈ ? ਕਦਾਚਿਤ ਨਹੀਂ। ਕੇਵਲ ਗੁਰੂ ਘਰ ਆਪ ਨਾ ਜਾਣ ਲਈ ਅਤੇ ਬੱਚਿਆਂ ਨੂੰ ਨਾ ਲੈ ਕੇ ਜਾਣ ਲਈ ਹੀ ਅਸੀਂ ਅਜਿਹੇ ਬਹਾਨੇ ਬਣਾਉਂਦੇ ਹਾਂ, ਜੋ ਸਾਡੇ ਵਾਸਤੇ ਨੁਕਸਾਨ ਦਾਇਕ ਹੈ। ਸਾਨੂੰ ਗੁਰੂ ਘਰ ਆਪ ਜਾਣਾ ਚਾਹੀਦਾ ਹੈ ਅਤੇ ਆਪਣੇ ਬੱਚਿਆਂ ਨੂੰ ਜਰੂਰ ਖੜਨਾ ਚਾਹੀਦਾ ਹੈ। ਬੱਚਿਆਂ ਨੂੰ ਉਨ੍ਹਾਂ ਦੇ ਸਵਾਲਾਂ ਦੇ ਯੋਗ ਉੱਤਰ ਦੇ ਕੇ ਸੰਤੁਸ਼ਟ ਕਰਨਾ ਚਾਹੀਦਾ ਹੈ ਕਿ ਗੁਰਬਾਣੀ, ਗੁਰਮਤਿ ਅਤੇ ਧਰਮ ਕਿਸੇ ਨਾਲ ਝਗੜਾ ਕਰਨ ਲਈ ਇਜਾਜ਼ਤ ਨਹੀਂ ਦਿੰਦੇ, ਗੁਰਮਤਿ ਤਾਂ **"ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ"** ਬਣ ਕੇ **"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ"** ਦਾ ਉਪਦੇਸ਼ ਦਿੰਦੀ ਹੈ। ਝਗੜਾ ਕਰਨ ਵਾਲੇ ਗੁਰੂ ਉਪਦੇਸ਼ ਤੋਂ ਕੋਰੇ, ਸ਼ਰਾਰਤੀ ਲੋਕ ਹਨ। ਭਾਵੇਂ ਭੇਸ ਉਨ੍ਹਾਂ ਨੇ ਕੋਈ ਵੀ ਧਾਰਨ ਕੀਤਾ ਹੈ ਪਰ ਅਸਲੀਅਤ ਤੋਂ ਇਹ ਕੋਹਾਂ ਦੂਰ ਹਨ। ਦੂਸਰੇ ਜਦੋਂ ਵੀ ਗੁਰਦੁਆਰੇ ਜਾਂ ਕਿਸੇ ਵੀ ਧਾਰਮਿਕ ਅਸਥਾਨ ਉੱਤੇ ਜਾਣਾ ਹੋਵੇ ਸ਼ਹਿਦ ਦੀ ਮਖੀ ਦਾ ਸੁਭਾਅ ਬਣਾ ਕੇ ਜਾਣਾ ਚਾਹੀਦਾ ਹੈ। ਸ਼ਹਿਦ ਦੀ ਮੱਖੀ ਤਾਂ ਜ਼ਹਰੀਲੇ ਅੱਕ ਅਤੇ ਧਤੂਰੇ ਦੇ ਫੁੱਲ ਵਿੱਚੋਂ ਵੀ ਮਿਠਾਸ ਦਾ ਕਿਣਕਾ ਕੱਢ ਲਿਆਉਂਦੀ ਹੈ। ਗੁਰੂ ਘਰ ਜਾਣ ਲੱਗਿਆਂ ਕੀੜੀ ਦੀ ਬਿਰਤੀ ਤਿਆਗ ਕੇ ਜਾਣ ਵਿੱਚ ਹੀ ਭਲਾ ਹੈ, ਕਿਉਂਕਿ ਕੀੜੀ ਦਾ ਸੁਭਾਅ ਹੈ ਉਸ ਨੇ ਸੰਗਮਰਮਰ ਦੇ ਲੱਗੇ ਹੋਏ ਆਲੀਸ਼ਾਨ ਫਰਸ਼ ਵਿੱਚ ਵੀ ਤ੍ਰੇੜ ਹੀ ਟੋਲਣੀ ਹੁੰਦੀ ਹੈ। ਜੇ ਗੁਰੂ ਘਰ ਕੀੜੀ ਦੀ ਬਿਰਤੀ ਲੈ ਕੇ ਜਾਵਾਂਗੇ ਫਿਰ ਲਾਭ ਪ੍ਰਾਪਤ ਨਹੀਂ ਹੋਣਾ। ਉੱਥੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ **"ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ"** ਦੇ ਧਾਰਨੀ ਬਣਨ ਲਈ ਜਾਣਾ ਹੈ ਕਿਉਂਕਿ ਧਾਰਮਿਕ ਅਸਥਾਨਾਂ ਤੋਂ ਹੀ ਸਾਨੂੰ ਸਦਾਚਾਰੀ ਗੁਣ ਉੱਚੇ-ਸੁੱਚੇ ਜੀਵਨ ਦੀ ਸਿੱਖਿਆ ਅਤੇ **"ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥** ਕੀ ਸਦ ਅਤੇ **ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥"** ਕੀ ਸਿਖਸ਼ਾ ਮਿਲਣੀ ਹੈ। ਜੇ ਅਸੀਂ ਸ਼ਹਿਦ ਦੀ ਮੱਖੀ ਦੀ ਬਿਰਤੀ ਬਣਾ ਕੇ ਸ਼੍ਰੇਸ਼ਟ ਗੁਰੂ ਸਿੱਖਿਆ ਦੇ ਆਪ ਅਤੇ ਆਪਣੇ ਬੱਚਿਆਂ ਨੂੰ ਧਾਰਨੀ ਬਣਾ ਲਿਆ ਸਮਝੋ ਅਸੀਂ ਆਪਣਾ ਸਭ ਕੁਝ ਹੀ ਬਚਾ ਲਿਆ।

## 4. ਪ੍ਰਚਾਰ ਦੀ ਘਾਟ

ਅੱਜ ਮੀਡੀਏ ਦਾ ਯੁੱਗ ਚਲ ਰਿਹਾ ਹੈ। ਮੀਡੀਏ ਰਾਹੀਂ ਪ੍ਰਚਾਰ ਕਰਕੇ ਮਿੱਟੀ ਨੂੰ ਸੋਨਾ ਕਰ ਕੇ ਵੇਚਿਆ ਜਾ ਸਕਦਾ ਹੈ ਅਤੇ ਸੋਨੇ ਨੂੰ ਮਿੱਟੀ ਦਰਸਾ ਕੇ ਕੌਡੀਆਂ ਦੇ ਭਾਅ ਰੋਲਿਆ ਜਾ ਸਕਦਾ ਹੈ। ਪ੍ਰਚਾਰ ਸਾਧਨਾਂ ਦੁਆਰਾ ਜ਼ਹਿਰ ਨੂੰ ਅੰਮ੍ਰਿਤ ਦਰਸਾ ਕੇ ਲੋਕਾਈ ਨੂੰ ਪਿਆਇਆ ਜਾ ਸਕਦਾ ਹੈ ਅਤੇ ਇਸੇ ਪ੍ਰਚਾਰ ਸਾਧਨਾਂ ਰਾਹੀਂ ਅੰਮ੍ਰਿਤ ਨੂੰ ਜ਼ਹਿਰ ਦਰਸਾ ਕੇ ਅੰਮ੍ਰਿਤ ਪ੍ਰਤੀ ਨਫ਼ਰਤ ਪੈਦਾ ਕੀਤੀ ਜਾ ਸਕਦੀ ਹੈ। ਅੱਜ ਨਸ਼ਾ ਵੇਚਣ ਵਾਲੀਆਂ ਕੰਪਨੀਆਂ ਅਰਬਾਂ ਖਰਬਾਂ ਰੁਪਏ ਖਰਚ ਕੇ ਪ੍ਰਚਾਰ ਸਾਧਨਾਂ ਰਾਹੀਂ ਕਈ ਮਸ਼ਹੂਰ ਐਕਟਰਾਂ ਦੁਆਰਾ ਕਦੇ ਉੱਚ ਪਾਏ ਦੇ ਖਿਡਾਰੀਆਂ ਨੂੰ ਮੂੰਹ ਮੰਗੇ ਪੈਸੇ ਦੇ ਕੇ ਉਨ੍ਹਾਂ ਰਾਹੀਂ ਜ਼ਹਿਰ ਰੂਪੀ ਨਸ਼ਿਆਂ ਨੂੰ ਮਨੋਬਲ ਉੱਚਾ ਕਰਨ ਵਾਲੇ ਸਰੀਰ ਨੂੰ ਚੁਸਤ ਕਰਨ ਵਾਲੇ ਅਤੇ ਗਗਨ ਮੰਡਲ ਦੀਆਂ ਉਡਾਰੀਆਂ ਦਿਵਾਉਣ ਵਾਲੇ ਦਰਸਾ ਕੇ ਲੋਕਾਂ ਨਾਲ ਧ੍ਰੋਹ ਕਮਾ ਰਹੇ ਹਨ। ਦੂਸਰੇ ਪਾਸੇ ਨਸ਼ਿਆ ਦੇ ਨੁਕਸਾਨ ਦਰਸਾਉਣ ਲਈ ਨਸ਼ਿਆਂ ਦੇ ਸਰੀਰ ਅਤੇ ਆਤਮਾ ਉੱਤੇ ਪੈਣ ਵਾਲੇ ਬੁਰੇ ਪ੍ਰਭਾਵ ਤੋਂ ਜਾਣੂ ਕਰਾਉਣ ਲਈ ਨਾ-ਮਾਤਰ ਹੀ ਪ੍ਰਚਾਰ ਹੋ ਰਿਹਾ ਹੈ। ਜਿਸ ਕਾਰਣ ਲੋਕ ਧੜਾ-ਧੜ ਨਸ਼ਿਆਂ ਦੀ ਦਲਦਲ ਵਿੱਚ ਫੱਸ ਕੇ ਆਪਣਾ ਜੀਵਨ ਤਬਾਹ ਕਰ ਰਹੇ ਹਨ।

ਭਾਵੇਂ ਅੱਜ ਸਮੁੱਚਾ ਸੰਸਾਰ ਨਸ਼ਿਆ ਪ੍ਰਤੀ ਚਿੰਤਤ ਹੋ ਕੇ ਲੋਕਾਂ ਨੂੰ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਜਾਣੂ ਕਰਵਾਉਣ ਹਿੱਤ 31 ਮਈ ਨੂੰ ਤੰਬਾਕੂ ਨਿਸ਼ੇਧ ਦਿਨ (No Smoking Day) ਅਤੇ 26 ਜੂਨ ਨੂੰ ਨਸ਼ਾ ਵਿਰੋਧੀ ਦਿਨ ਮਨਾਉਂਦਾ ਹੈ। ਇਨ੍ਹਾਂ ਦਿਨਾਂ ਵਿੱਚ ਵਿਚਾਰ ਗੋਸ਼ਟੀਆਂ ਵੀ ਅਤੇ ਨਸ਼ਾ ਛੱਡਣ ਲਈ ਅਪੀਲਾਂ ਵੀ ਕੀਤੀਆਂ ਜਾਂਦੀਆਂ ਹਨ ਪਰ ਇਹ ਸਾਰੀ ਕਾਰਵਾਈ ਚਾਰ ਦੀਵਾਰੀਆਂ ਦੇ ਅੰਦਰ ਅਤੇ ਅਖਬਾਰਾਂ ਵਿੱਚ ਫੋਟੋ ਅਤੇ ਖਬਰ ਪ੍ਰਕਾਸ਼ਤ ਕਰਨ ਤੱਕ ਹੀ ਸੀਮਤ ਰਹਿ ਜਾਂਦੀ ਹੈ।

ਵੇਖਣ ਵਿੱਚ ਆਇਆ ਹੈ ਅੱਜ ਲੋਕ ਆਪਣੀ ਸਿਹਤ ਪ੍ਰਤੀ ਬੜੇ ਚੌਕਸ ਹੋ ਗਏ ਹਨ। ਜਿਹੜੇ ਲੋਕ ਧੜਾ ਧੜ ਨਸ਼ਿਆਂ ਦੀ ਦਲਦਲ ਵਿੱਚ ਫਸੀ ਜਾ ਰਹੇ ਹਨ ਜੇ ਉਨ੍ਹਾਂ ਲੋਕਾਂ ਨੂੰ ਨਸ਼ਿਆਂ ਤੋਂ ਸਰੀਰ ਨੂੰ ਅਤੇ ਆਤਮਾਂ ਨੂੰ ਹੋਣ ਵਾਲੇ ਨੁਕਸਾਨਾਂ ਦੀ ਸਹੀ ਤਸਵੀਰ ਦਰਸਾ ਦਿੱਤੀ ਜਾਵੇ ਤਾਂ ਨਸ਼ੱਈ ਲੋਕ ਤੁਰੰਤ ਸਿਹਤ ਨੂੰ ਖਰਾਬ ਕਰਨ ਵਾਲੇ ਨਸ਼ਿਆ ਦਾ ਤਿਆਗ ਕਰਨ ਵਿੱਚ ਢਿੱਲ ਨਹੀਂ ਵਰਤਣਗੇ। ਲੋੜ ਕੇਵਲ ਸਿਦਕਦਿਲੀ ਨਾਲ ਪ੍ਰਚਾਰ ਕਰਨ ਦੀ ਹੀ ਹੈ। ਪ੍ਰਚਾਰ ਵਿੱਚ ਬਹੁਤ ਤਾਕਤ ਹੈ। ਮੈ ਇੱਕ ਦੋ ਘਟਨਾਵਾਂ ਜੋ ਪਿਛਲੇ ਕੁਝ ਸਾਲਾਂ ਵਿੱਚ ਵਰਤੀਆਂ ਉਨ੍ਹਾਂ ਵੱਲ ਝਾਤ ਮਰਵਾ ਕੇ ਪ੍ਰਚਾਰ ਸ਼ਕਤੀ ਪ੍ਰਥਾਇ ਜਾਣੂ ਕਰਵਾਉਣਾ ਹੈ। ਪਿਛਲੇ ਇੱਕ ਦਹਾਕੇ ਤੋਂ ਜਦੋਂ ਸਾਫਟ ਡ੍ਰਿੰਕ (ਕੋਕ ਸਪਰਾਈਟ ਆਦਿ) ਤਿਆਰ ਕਰਨ ਵਾਲੀਆਂ ਕੰਪਨੀਆਂ



ਸਾਡੇ ਮੁਲਕ ਵਿੱਚ ਆਈਆਂ, ਸਾਫਟ ਡ੍ਰਿੰਕ ਬਹੁਤ ਹੀ ਹਰਮਨ ਪਿਆਰਾ ਬਣ ਗਿਆ। ਲੋਕਾਂ ਵਿਚ ਹੋਰ ਸਾਫਟ ਡ੍ਰਿੰਕ ਦੀ ਮੰਗ ਇੰਨੀ ਵੱਧ ਗਈ ਕਿ ਹਿੰਦੁਸਤਾਨ ਦੇ ਲੋਕਾਂ ਦੀ ਮੰਗ ਇਨ੍ਹਾਂ ਕੰਪਨੀਆਂ ਪਾਸੋਂ ਪੂਰੀ ਨਾ ਹੋਈ। ਪਿਛਲੇਰੇ ਸਾਲਾਂ ਵਿੱਚ ਖੁਰਾਕ ਮਹਿਕਮੇ ਦੇ ਅਧਿਕਾਰੀਆਂ ਨੇ ਜਦੋਂ ਕੋਕ ਬਣਾਉਣ ਵਾਲੇ ਪਾਣੀ ਦੇ ਸੈਂਪਲ ਟੈਸਟ ਕੀਤੇ ਤਾਂ ਕੋਕ ਵਾਲੇ ਪਾਣੀ ਵਿੱਚ ਪਾਣੀ ਨੂੰ ਸਾਫ਼ ਕਰਨ ਵਾਲੀਆਂ ਕੀਟ ਨਾਸ਼ਕ ਦੁਆਈਆਂ ਦੀ ਮਾਤਰਾ ਕੁਝ ਵੱਧ ਪਾਈ ਗਈ। ਮਾਮਲਾ ਪਾਰਲੀਮੈਂਟ ਵਿੱਚ ਪੁੱਜਾ। ਅਗਲੇ ਦਿਨ ਹੀ ਦੇਸ਼ ਦੇ ਸਾਰੇ ਅਖਬਾਰਾਂ ਦੇ ਮੁੱਖ ਸਫੇ ਉੱਤੇ ਵੱਡੀਆਂ-ਵੱਡੀਆਂ ਸੁਰਖੀਆਂ ਵਿੱਚ ਖਬਰਾਂ ਛਾਪੀਆਂ ਗਈਆਂ ਕਿ ਕੋਕ ਦੇ ਪਾਣੀ ਵਿੱਚ ਕੀਟ ਨਾਸ਼ਕ ਦੁਆਈਆਂ ਦੀ ਮਾਤਰਾ ਨਿਯਮਿਤ ਅਨੁਪਾਤ ਤੋਂ ਵੱਧ ਹੈ ਜੋ ਸਿਹਤ ਲਈ ਨੁਕਸਾਨਦਾਇਕ ਸਿੱਧ ਹੋ ਸਕਦੀ ਹੈ ਅਤੇ ਨਾਲ ਹੀ ਪਾਰਲੀਮੈਂਟ ਦੀ ਕੰਟੀਨ ਵਿੱਚੋਂ ਕੋਕ ਦੀਆਂ ਬੋਤਲਾਂ ਚੁਕਵਾ ਦਿੱਤੀਆਂ। ਇੰਨੀ ਖਬਰ ਪੜਦਿਆਂ ਸਾਰ ਹੀ ਸਾਰੇ ਹਿੰਦੋਸਤਾਨ ਦੇ ਲੋਕਾਂ ਨੇ ਕੋਕ ਪੀਣਾ ਬੰਦ ਕਰ ਦਿੱਤਾ, ਫੋਕਾ ਪਾਣੀ ਜਾਂ ਸ਼ਿਕੰਜਵੀ ਪੀ ਅਤੇ ਪਿਲਾ ਪਿਲਾ ਕੇ ਲੋਕ ਪ੍ਰਸੰਨ ਰਹੇ। ਆਪਣੇ ਵਪਾਰ ਨੂੰ ਚਾਲੂ ਰੱਖਣ ਲਈ ਕੰਪਨੀ ਵਾਲਿਆਂ ਕੋਕ ਦੇ ਰੇਟ ਵੀ ਅੱਧੇ ਕਰ ਦਿਤੇ, ਅਖਬਾਰਾਂ ਰਾਹੀਂ ਵੀ ਪ੍ਰਚਾਰ ਕੀਤਾ ਕਿ ਕੋਕ ਵਿੱਚ ਕੀਟਨਾਸ਼ਕ ਦੁਆਈਆਂ ਦੀ ਮਾਤਰਾ ਬਿਲਕੁਲ ਸਹੀ ਹੋ ਗਈ ਹੈ ਪਰ ਕੋਈ ਪੀਣ ਨੂੰ ਤਿਆਰ ਨਾ ਹੋਇਆ। ਕੰਪਨੀਆਂ ਨੂੰ ਅਰਬਾਂ ਰੁਪਏ ਦਾ ਘਾਟਾ ਪਿਆ।

ਐਨ ਇਸੇ ਤਰ੍ਹਾਂ ਦੀ ਘਟਨਾ ਪੋਲਟਰੀ ਫਾਰਮ ਵਾਲਿਆਂ ਨਾਲ ਵਰਤੀ। ਪੋਲਟਰੀ ਫਾਰਮ ਦੇ ਚੂਚਿਆਂ ਨੂੰ ਫਲੂ ਦੀ ਬਿਮਾਰੀ ਹੋ ਗਈ। ਜਿਨ੍ਹਾਂ-ਜਿਨ੍ਹਾਂ ਨੇ ਬਿਮਾਰ ਮੁਰਗਿਆਂ ਦਾ ਮਾਸ ਖਾਧਾ ਉਨ੍ਹਾਂ ਨੂੰ ਵੀ ਮੁਰਗਿਆਂ ਦੀ ਬਿਮਾਰੀ ਚੰਬੜ ਗਈ। ਦੋ-ਚਾਰ ਮੌਤਾਂ ਵੀ ਹੋਈਆਂ। ਮੁੜ ਮੀਡੀਏ ਨੇ ਗੱਲ ਚੁੱਕੀ ਟੈਲੀਵਿਜ਼ਨ, ਅਖਬਾਰਾਂ ਰਾਹੀਂ Bird Flue ਦੀਆ ਖਬਰਾਂ ਪ੍ਰਕਾਸ਼ਿਤ ਹੋਈਆਂ। ਲੋਕਾਂ ਨੇ ਮਾਸ ਖਾਣਾ ਛੱਡ ਦਿੱਤਾ। ਜਿਹੜਾ ਮੁਰਗਿਆਂ ਦਾ ਮਾਸ 65 ਰੁਪੈ ਕਿਲੋ ਵਿਕਦਾ ਸੀ ਉਸ ਨੂੰ ਕੋਈ 10 ਰੁਪਏ ਕਿਲੋ ਵੀ ਲੈਣ ਨੂੰ ਤਿਆਰ ਨਹੀਂ ਸੀ। ਪੋਲਟਰੀ ਫਾਰਮਾਂ ਦਾ ਧੰਦਾ ਬੰਦ ਹੋਣ ਕਿਨਾਰੇ ਹੋ ਗਿਆ। ਮਰਦਾ ਕੀ ਨਾ ਕਰਦਾ ਦੀ ਕਹਾਵਤ ਅਨੁਸਾਰ ਪੋਲਟਰੀ ਮਾਲਕਾਂ ਨੇ ਪੈਸਾ ਇਕੱਠਾ ਕੀਤਾ, ਖੁਰਾਕ ਮਹਿਕਮੇ ਦੇ ਡਾਕਟਰਾਂ ਪਾਸੋ ਕਲੀਨ ਚਿਟ ਲੈਣ ਲਈ, ਅਖਬਾਰਾਂ ਵਿਚ ਇਸ਼ਤਿਹਾਰ ਲਾਏ, ਖਬਰਾਂ ਛਪਵਾਈਆਂ। ਮੁੜ ਉਨ੍ਹਾਂ ਦਾ ਵਪਾਰ ਚੱਲ ਪਿਆ। ਉਪਰ ਜੋ ਦੋ ਘਟਨਾਵਾਂ ਲਿਖੀਆਂ ਹਨ ਇੰਨ੍ਹਾਂ ਨੂੰ ਲਿਖਣ ਤੋਂ ਮੇਰਾ ਭਾਵ ਹੈ ਕਿ ਪ੍ਰਚਾਰ ਸਾਧਨਾਂ (ਟੀ ਵੀ, ਇੰਟਰਨੈਟ, ਰੇਡੀਓ ਅਖਬਾਰਾਂ ਰਸਾਲੇ) ਦੁਆਰਾ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਦੀ ਤਸਵੀਰ ਲੋਕਾਈ ਸਾਹਮਣੇ ਰੱਖ ਦਿੱਤੀ ਜਾਵੇ ਤਾਂ ਕੋਈ ਐਸੀ ਵਜ੍ਹਾ ਨਹੀਂ ਕਿ ਲੋਕ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ

ਸੁਚੇਤ ਹੋ ਕੇ ਇਨ੍ਹਾਂ ਦਾ ਤਿਆਗ ਨਾ ਕਰਨ, ਜਰੂਰ ਕਰ ਦੇਣਗੇ। ਕਮੀਂ ਕੇਵਲ ਸੱਚੇ ਦਿਲ ਨਾਲ ਦ੍ਰਿੜ੍ਹ ਇੱਛਾ ਨਾਲ ਤੁਰਨ ਦੀ ਅਤੇ ਪ੍ਰਚਾਰ ਦੀ ਹੀ ਹੈ। ਅੱਜ ਜੋ ਪ੍ਰਚਾਰ ਹੋ ਰਿਹਾ ਉਹ ਵੀ ਵਪਾਰ ਹੀ ਹੋ ਗਿਆ ਹੈ। ਕੁਝ ਇੱਕ ਸਮਾਜ ਸੇਵੀ ਸੰਸਥਾਵਾਂ ਜਾਂ ਸਿਦਕ ਦਿਲੀ ਰੂਹਾਂ ਨੂੰ ਛੱਡ ਕੇ ਬਾਕੀ ਕੇਵਲ ਤੇ ਕੇਵਲ ਆਪਣੀ ਮਸ਼ਹੂਰੀ ਅਤੇ ਮਾਇਆ ਇੱਕਤ੍ਰ ਕਰਨ ਜਾਂ ਉੱਚ ਅਹੁਦਾ ਪ੍ਰਾਪਤ ਕਰਨ ਦਾ ਵਸੀਲਾ ਹੀ ਬਣ ਗਿਆ ਹੈ। ਜਿਹੜੇ ਸੱਚੇ ਦਿਲ ਨਾਲ ਨਸ਼ਿਆਂ ਦੇ ਮਾੜੇ ਪ੍ਰਭਾਵ ਦਰਸਾ ਕੇ ਲੋਕਾਈ ਨੂੰ ਸੁਚੇਤ ਕਰਨ ਹਿਤ ਪ੍ਰਚਾਰ ਕਰਦੇ ਵੀ ਹਨ ਉਹ ਕੇਵਲ ਆਟੇ ਵਿੱਚ ਲੂਣ ਮਾਤਰ ਹੀ ਹਨ, ਜੋ ਨਸ਼ਿਆਂ ਦੇ ਹੱਕ ਵਿੱਚ ਕੀਤੇ ਜਾ ਰਹੇ ਕੂੜ ਪ੍ਰਚਾਰ ਦੇ ਹੜ ਮੂਹਰੇ ਇੱਕ ਤਿਨਕੇ ਦੀ ਨਿਆਈ ਹਨ ਜਿਸ ਕਰਕੇ ਸਫਲਤਾ ਨਹੀਂ ਮਿਲ ਰਹੀ।

## 5. ਸਰਕਾਰਾਂ ਵੱਲੋਂ ਨਸ਼ਿਆਂ ਪ੍ਰਤੀ ਲਾ-ਪਰਵਾਹੀ

ਮਾਂ-ਬਾਪ, ਅਧਿਆਪਕਾਂ, ਪ੍ਰਚਾਰ ਮੀਡੀਏ, ਧਾਰਮਿਕ ਅਤੇ ਸਮਾਜ ਸੇਵੀ ਸੰਸਥਾਵਾਂ ਤੋਂ ਪਿੱਛੋਂ ਸਭ ਤੋਂ ਵੱਧ ਜਿੰਮੇਵਾਰੀ ਸਰਕਾਰ ਉੱਤੇ ਆਉਂਦੀ ਹੈ ਕਿਉਂਕਿ ਸਰਕਾਰਾਂ ਪਾਸ ਲੋਕਾਂ ਨੂੰ ਸੇਧ ਦੇਣ ਵਾਸਤੇ ਸਾਧਨ ਉਪਲਬਧ ਹੁੰਦੇ ਹਨ ਅਤੇ ਸਰਕਾਰਾਂ ਪਾਸ ਸਮਾਜ ਨੂੰ ਸੁਧਾਰਨ ਦੀ ਸਮਰੱਥਾ ਵੀ ਹੁੰਦੀ ਹੈ। ਜੇ ਸਰਕਾਰ ਸੱਚੇ ਦਿੱਲੋਂ ਚਾਹਵੇ ਕਿ ਅਸੀਂ ਦੇਸ਼ ਨੂੰ ਨਸ਼ਾ ਰਹਿਤ ਕਰਨਾ ਹੈ ਤਾਂ ਸਰਕਾਰ ਦੀ ਤਾਕਤ ਅੱਗੇ ਸਮਾਜ ਨੂੰ ਭੈ ਭੀਤ ਕਰਨ ਵਾਲਾ ਨਸ਼ਿਆ ਦਾ ਭੂਤ ਕਦੇ ਵੀ ਟਿਕ ਨਹੀਂ ਸਕਦਾ। ਪਰ ਸਰਕਾਰ ਅੰਦਰ ਹੀ ਦੋਹਰਾ ਆਪ ਦੰਡ ਚਲ ਰਿਹਾ ਹੈ। ਸਰਕਾਰ ਲੋਕਾਂ ਦੀ ਜਾਨ ਅਤੇ ਕਿਰਦਾਰ ਨਾਲੋਂ ਸ਼ਰਾਬ ਤੰਬਾਕੂ ਆਦਿ ਦੇ ਵਿਕਰੀ-ਕਰ ਨੂੰ ਤਰਜੀਹ ਦੇ ਰਹੀ ਹੈ। ਕਿੰਨੀ ਹਾਸੋ ਹੀਣੀ ਗੱਲ ਬਣੀ ਹੋਈ ਹੈ ਕਿ ਜਿੰਨਾਂ ਤੰਬਾਕੂ ਅਤੇ ਸ਼ਰਾਬ ਤੋਂ ਆਮਦਨ ਕਰ ਆਉਂਦਾ ਹੈ ਉਸ ਨਾਲੋਂ ਸੱਤ-ਅੱਠ ਗੁਣਾਂ ਵਧੇਰੇ ਪੈਸਾ ਖਰਚ ਕਰਕੇ ਸ਼ਰਾਬ, ਤੰਬਾਕੂ ਅਤੇ ਹੋਰ ਨਸ਼ਿਆਂ ਨਾਲ ਪੈਦਾ ਹੋਣ ਵਾਲੀਆਂ ਬਿਮਾਰੀਆਂ ਦਾ ਇਲਾਜ ਕਰਾਇਆ ਜਾਂਦਾ ਹੈ। ਕਿੰਨੀ ਅਗਿਆਨਤਾ ਦੀ ਗੱਲ ਹੈ ਕਿ ਆਮਦਨ ਕਰ ਦੀ ਖਾਤਰ ਪਹਿਲਾਂ ਲੋਕਾਂ ਨੂੰ ਤੰਬਾਕੂ ਅਤੇ ਸ਼ਰਾਬ ਪਿਲਾਉ ਫਿਰ ਇੰਨ੍ਹਾਂ ਨਸ਼ਿਆਂ ਤੋਂ ਪੈਦਾ ਹੋਣ ਵਾਲੀਆਂ ਬਿਮਾਰੀਆਂ ਦਾ ਇਲਾਜ ਕਰਨ ਵਾਸਤੇ ਸੱਤ ਅੱਠ ਗੁਣਾਂ ਪੈਸੇ ਖਰਚੋ। ਕੈਸਾ ਹੈ ਸਰਕਾਰਾਂ ਦਾ ਜਾਦੂ ਨਾਟਕ ਜੋ ਦਿਨ ਦੀਵੀਂ ਲੋਕਾਂ ਨੂੰ ਮੂਰਖ ਬਣਾ ਰਿਹਾ ਹੈ। ਇਸ ਸਭ ਜਨਤਾ ਦੀ ਸਿਹਤ ਅਤੇ ਮਾਨਸਿਕਤਾ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ।

ਕਈ ਵਾਰੀ ਆਮ ਲੋਕ ਸਰਕਾਰਾਂ ਨੂੰ ਗਾਲਾਂ ਕੱਢਦੇ ਅਤੇ ਸਰਕਾਰ ਉੱਪਰ ਅਨੇਕਾਂ ਦੋਸ਼ ਅਰੋਪਤ ਕਰਕੇ ਆਪਣਾ ਗੁੱਸਾ ਠੰਢਾ ਕਰਦੇ ਹਨ। ਇਹ ਕੇਵਲ ਆਪਣਾ ਮੂੰਹ ਗੰਦਾ ਕਰਨ ਅਤੇ ਮਨ ਦੀ ਭੜਾਸ ਕੱਢਣ ਤੱਕ ਹੀ ਸੀਮਤ ਹੈ। ਸਰਕਾਰ ਨੂੰ ਬੁਰਾ



ਭਲਾ ਕਹਿਣ ਨਾਲ ਕੁਝ ਨਹੀਂ ਜੇ ਬਣਨਾ। ਤੁਹਾਨੂੰ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ। ਸਰਕਾਰ ਕੋਈ ਅਸਮਾਨ ਉੱਪਰੋਂ ਨਹੀਂ ਉੱਤਰੀ। ਸਰਕਾਰ ਉਨ੍ਹਾਂ ਲੋਕਾਂ ਦੇ ਸਮੂਹ ਦਾ ਨਾਉ ਹੈ ਜਿਨ੍ਹਾਂ ਨੂੰ ਅਸੀਂ ਰਾਜਨੀਤਿਕ ਲੋਕ ਆਖਦੇ ਹਾਂ ਅਤੇ ਜਿਨ੍ਹਾਂ ਨੂੰ ਅਸੀਂ ਖੁਦ ਵੋਟਾਂ ਪਾ ਕੇ ਚੁਣਦੇ ਹਾਂ। ਜੋ ਸਾਢੇ ਚਾਰ ਸਾਲ ਤਾਂ ਰਾਜ ਗੱਦੀ ਉੱਤੇ ਬੈਠ ਕੇ ਐਸ਼ ਕਰਦੇ ਅਤੇ ਆਪਣਾ ਘਰ ਭਰਦੇ ਹਨ, ਵੋਟਾਂ ਪੈਣ ਤੋਂ ਛੇ ਮਹੀਨੇ ਪਹਿਲਾਂ ਮੁੜ ਆ ਕੇ ਲੋਕਾਂ ਦੇ ਬੂਹੇ ਅੱਗੇ ਦਸਤਕ ਦਿੰਦੇ ਹਨ ਅਤੇ ਅਨੇਕ ਪ੍ਰਕਾਰ ਦੇ ਲੋਕਾਂ ਨੂੰ ਸਬਜ਼ ਬਾਗ ਵਿਖਾ ਕੇ ਪੈਸੇ ਖਰਚ ਕੇ ਮੁੜ ਸਤਾ ਸੰਭਾਲ ਲੈਂਦੇ ਹਨ ਅਤੇ ਕਰਦੇ ਕੁਝ ਵੀ ਨਹੀਂ ਹਨ। ਇਹ ਸਿਲਸਿਲਾ ਕੋਈ ਅੱਜ ਦਾ ਨਹੀਂ, ਅਧੀ ਸਦੀ ਤੋਂ ਉੱਪਰ ਦਾ ਚਲਦਾ ਆ ਰਿਹਾ ਹੈ ਅਤੇ ਚਲ ਰਿਹਾ ਹੈ ਅਤੇ ਚਲੀ ਜਾਣਾ ਹੈ। ਸਾਨੂੰ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਰਾਜਨੀਤਿਕ ਬੰਦੇ ਜਿਨ੍ਹਾਂ ਨੂੰ ਅਸੀਂ ਸੱਤਾ ਸੰਭਾਲਦੇ ਹਾਂ ਕੁਝ ਇੱਕ ਨੂੰ ਛੱਡ ਕੇ ਬਾਕੀਆਂ ਪ੍ਰਤੀ ਆਮ ਲੋਕ ਰਾਇ ਹੈ ਕਿ ਰਾਜਨੀਤਿਕ ਬੰਦੇ ਦਾ ਧਰਮ ਅਤੇ ਜੀਵਨ ਨਿਸ਼ਾਨਾ ਕੇਵਲ ਤੇ ਕੇਵਲ ਸੱਤਾ ਪ੍ਰਾਪਤੀ ਹੀ ਹੁੰਦਾ ਹੈ, ਰਾਜ ਸੱਤਾ ਪ੍ਰਾਪਤ ਕਰਨ ਲਈ ਰਾਜਨੀਤਿਕ ਬੰਦੇ ਨੂੰ ਝੂਠ ਬੋਲਣਾ ਪਵੇ ਉਹ ਰਜ ਕੇ ਬੋਲਦਾ ਹੈ, ਪੈਸੇ ਖਰਚਣੇ ਪੈਣ, ਝੂਠੇ ਲਾਰੇ ਲਾਉਣੇ ਪੈਣ, ਨਸ਼ੇ ਵੰਡਣੇ ਪੈਣ, ਲੜਾਈ-ਝਗੜੇ, ਦੰਗੇ ਫਸਾਦ ਕਰਾਉਣੇ ਪੈਣ, ਕਰਾਉਣ ਤੋਂ ਸੰਕੋਚ ਨਹੀਂ ਕਰਦਾ। ਜਿਸ ਭਾਅ ਵੀ ਰਾਜ ਸੱਤਾ ਮਿਲਦੀ ਹੋਵੇ ਉਹ ਖਰੀਦਣ ਲਈ ਤਿਆਰ ਹੈ। ਹਰ ਹਰਬਾ ਵਰਤ ਕੇ ਬਣੀ ਸਰਕਾਰ ਪਾਸੋਂ ਜੇ ਆਪਾਂ ਲੋਕ ਭਲਾਈ ਦੇ ਕਾਰਜਾਂ ਜਾਂ ਸਦਾਚਾਰੀ ਕਦਰਾਂ ਕੀਮਤਾਂ ਨੂੰ ਲਾਗੂ ਕਰਾਉਣ ਦੀ ਆਸ ਰਖੀਏ ਤਾਂ ਸ਼ਾਇਦ ਆਪਾਂ ਸੁਪਨੇ ਦੀ ਦੁਨੀਆਂ ਵਿੱਚ ਵਸਦੇ ਸਮਝੇ ਜਾਵਾਂਗੇ। ਰਾਜਨੀਤਿਕ ਬੰਦਾ ਉਹ ਹੀ ਪਰਉਪਕਾਰ ਅਤੇ ਸਦਾਚਾਰੀ ਕਾਰਜ ਕਰਨ ਨੂੰ ਤਿਆਰ ਹੋਵੇਗਾ ਜਿਸ ਰਾਹੀਂ ਉਸ ਨੂੰ ਰਾਜ ਸੱਤਾ ਦੀ ਪ੍ਰਾਪਤੀ ਦੀ ਝਲਕ ਦਿਖਾਈ ਦਿੰਦੀ ਹੋਵੇ। ਜਿਸ ਚੰਗੇ ਕੰਮ ਕਰਨ ਨਾਲ ਰਾਜ ਸੱਤਾ ਖਤਰੇ ਵਿੱਚ ਪੈਣ ਦਾ ਡਰ ਹੋਵੇ ਅਜਿਹਾ ਚੰਗਾ, ਲੋਕ-ਭਲਾਈ ਦਾ ਕਾਰਜ ਰਾਜਨੀਤਿਕ ਬੰਦਾ ਕਦਾਚਿਤ ਨਹੀਂ ਕਰਦਾ। ਜਿਨ੍ਹਾਂ-ਜਿਨ੍ਹਾਂ ਦੇਸ਼ਾਂ ਦੀਆਂ ਸਰਕਾਰਾਂ ਦੇ ਨਸ਼ਿਆਂ ਦੇ ਮਾਰੂ ਫੈਲਾਉ ਨੂੰ ਰੋਕਣ ਲਈ ਸਿਦਕਦਿਲੀ ਨਾਲ ਯਤਨ ਕੀਤੇ ਹਨ ਉਨ੍ਹਾਂ ਨੂੰ ਸਫਲਤਾ ਵੀ ਮਿਲੀ ਹੈ ਅਤੇ ਦੇਸ਼ ਵੀ ਖੁਸ਼ਹਾਲ ਹੋਇਆ ਹੈ। ਸਾਡੇ ਮੁਲਕ ਦੀ ਸਰਕਾਰ ਨੂੰ ਵੀ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਅਤੇ ਨਸ਼ਿਆਂ ਦੇ ਵਗ ਰਹੇ ਹੜ੍ਹ ਨੂੰ ਠੱਲ ਪਾਉਣ ਲਈ ਸਖਤ ਅਤੇ ਸਾਰਥਿਕ ਉਪਰਾਲੇ ਕਰਨ ਚਾਹੀਦੇ ਹਨ। ਇਲੈਕਟ੍ਰੌਨਿਕ ਅਤੇ ਪਰਿੰਟ ਮੀਡੀਆਂ ਤੇ ਨਸ਼ਿਆਂ ਦੀ ਇਸ਼ਤਿਹਾਰਬਾਜੀ ਤੇ ਰੋਕ ਲਾਉਣ ਲਈ ਸਰਕਾਰ ਪਾਰਲੀਮੈਂਟ ਵਿਚ ਬਿਲ ਪਾਸ ਕਰਵਾਏ। ਜੇ ਕੋਈ ਸਾਰਥਿਕ ਉਪਰਾਲਾ ਨਾ ਕੀਤਾ ਤਾਂ ਆਉਣ ਵਾਲੇ ਸਮੇਂ ਵਿੱਚ ਐਟਮ ਨਹੀਂ ਨਸ਼ੇ ਹੀ ਦੇਸ਼ ਨੂੰ ਤਬਾਹ ਕਰਨ ਦਾ ਕਾਰਣ ਬਣੇਗਾ। ਬੜੀ ਦੀਰਘ ਦ੍ਰਿਸ਼ਟੀ ਨਾਲ ਸੋਚਣ ਅਤੇ ਵਿਚਾਰਨ ਦੀ ਲੋੜ ਹੈ।

# ਹੁਣ ਕੀ ਕੀਤਾ ਜਾਵੇ ?

ਸੰਸਾਰ ਵਿੱਚ ਕੋਈ ਵੀ ਕੰਮ ਅਜਿਹਾ ਨਹੀਂ ਜਿਹੜਾ ਕੀਤਾ ਨ ਜਾ ਸਕਦਾ ਹੋਵੇ। ਕੋਈ ਐਸੀ ਮੁਸ਼ਕਲ ਨਹੀਂ ਜਿਸ ਨੂੰ ਸੁਲਝਾਇਆ ਨ ਜਾ ਸਕਦਾ ਹੋਵੇ। ਕਈ ਵਾਰੀ ਕਈ ਕੰਮ ਅਤੇ ਮੁਸ਼ਕਿਲਾਂ ਇੰਨੀਆਂ ਪੇਚੀਦਾ, ਗੁੰਝਲਦਾਰ ਹੋ ਜਾਂਦੀਆਂ ਹਨ ਕਿ ਉਨ੍ਹਾਂ ਕੰਮਾਂ ਨੂੰ ਤੋੜ ਨੇਪਰੇ ਚਾੜਨ ਲਈ ਅਤੇ ਮੁਸ਼ਕਲਾਂ ਨੂੰ ਹੱਲ ਕਰਨ ਲਈ ਆਮ ਕਾਰਜਾਂ ਨਾਲੋਂ ਵਧੇਰੇ ਯਤਨ ਕਰਨੇ ਪੈਂਦੇ ਹਨ, ਵਧੇਰੇ ਸ਼ਕਤੀ ਅਤੇ ਵਧੇਰੇ ਸਮਾਂ ਖਰਚਣਾ ਪੈਂਦਾ ਹੈ। ਪਰ ਕੋਈ ਵੀ ਕੰਮ ਅਸੰਭਵ ਨਹੀਂ। ਲੋੜ ਹਿੰਮਤ ਹਾਰਨ ਦੀ ਨਹੀਂ ਸਗੋਂ ਲੋੜ ਹੈ ਸਿਦਕ ਦਿਲੀ ਨਾਲ ਹਿੰਮਤ ਜੁਟਾਉਣ ਦੀ। ਅੱਜ ਸਮਾਂ ਕਿਸੇ ਨੂੰ ਵੀ ਦੋਸ਼ੀ ਠਹਿਰਾ ਕੇ ਬੁਰਾ ਭਲਾ ਕਹਿਣ ਦਾ ਨਹੀਂ, ਕੌਮ ਵਿੱਚ ਜੋ ਨਿਘਾਰ ਆ ਚੁੱਕਾ ਹੈ ਜਾਂ ਆ ਰਿਹਾ ਹੈ ਅਤੇ ਜਿਸ ਦੇ ਹੋਰ ਵਧੇਰੇ ਗੰਭੀਰ ਸਿੱਟੇ ਨਿਕਲਨ ਵਾਲੇ ਹਨ ਇਸ ਵਿਗੜੇ ਹੋਏ ਤਾਣੇ ਬਾਣੇ ਨੂੰ ਰਲਮਿਲ ਬੈਠ ਕੇ ਸੁਲਝਾਉਣ ਦੀ ਲੋੜ ਹੈ। ਜੇ ਇਕਾਈ ਤੋਂ ਲੈ ਕੇ ਪਿੰਡ ਪੱਧਰ ਤੱਕ ਅਤੇ ਪਿੰਡ ਪੱਧਰ ਤੋਂ ਲੈ ਕੇ ਇਲਾਕਾ ਪੱਧਰ ਤੱਕ ਅਸੀਂ ਸਾਰੇ ਨਸ਼ਿਆਂ ਦੇ ਮਾਰੂ ਦੈਂਤ ਨੂੰ ਬਾਹਰ ਕੱਢਣ ਲਈ ਸੁਹਿਰਦਤਾ ਨਾਲ ਲਾਮਬੰਦ ਹੋ ਜਾਈਏ ਤਾਂ ਸਾਲਾਂ ਦਾ ਕੰਮ ਮਹੀਨਿਆਂ ਵਿੱਚ ਹੋ ਸਕਦਾ ਹੈ ਅਤੇ ਥੋੜ੍ਹੇ ਸਮੇਂ ਵਿੱਚ ਹੀ ਸਾਰਾ ਸਮਾਜ ਨਸ਼ਾ ਮੁਕਤ ਹੋ ਸਕਦਾ ਹੈ। ਪਰ ਇਹ ਕੰਮ ਗੱਲਾਂ ਬਾਤਾਂ ਨਾਲ ਜਾਂ ਅਖਬਾਰਾਂ ਵਿੱਚ ਖਬਰਾਂ ਪ੍ਰਕਾਸ਼ਿਤ ਕਰਨ ਨਾਲ ਨਹੀਂ ਹੋਣਾ ਕੁਝ ਕਰ ਕੇ ਵਿਖਾਲਣ ਲਈ ਹਿੰਮਤ ਕਰਨੀ ਪਵੇਗੀ। ਕੀ ਕੁਝ ਕਰਨ ਦੀ ਲੋੜ ਹੈ ਸੰਖੇਪ ਵਿੱਚ ਵਾਚਣ ਦਾ ਯਤਨ ਕਰੀਏ।

1. ਸਭ ਤੋਂ ਪਹਿਲਾਂ ਹਰ ਨਗਰ ਨਿਵਾਸੀ ਆਪੋ ਆਪਣੇ ਪਿੰਡਾਂ ਵਿੱਚੋਂ ਪੰਜ ਸਤ ਸਿਆਣੇ ਸੂਝਵਾਨ ਸੁਹਿਰਦ ਮਨੁੱਖਾਂ ਦੀ ਇੱਕ ਕਮੇਟੀ ਬਨਾਉਣ ਜਿਸ ਵਿੱਚ ਕੁਝ ਨੌਜਵਾਨ ਵੀ ਲਏ ਜਾਣ। ਉਹ ਸਾਰੇ ਨਗਰ ਦੇ ਘਰਾਂ ਵਿੱਚ ਜਾ ਕੇ ਸਮੁੱਚੇ ਪਿੰਡ ਦੇ ਵਸਨੀਕਾਂ ਨੂੰ ਕਿਸੇ ਇੱਕ ਦਿਨ ਇੱਕ ਸਾਂਝੀ ਥਾਂ ਇਕੱਠੇ ਹੋਣ ਲਈ ਬੇਨਤੀ ਕਰਨ ਅਤੇ ਉਸ ਨੀਯਤ ਦਿਨ ਉਸ ਇਕੱਠ ਵਿੱਚ ਸਾਰਿਆਂ ਨੂੰ ਅਜੋਕੀ ਸਥਿਤੀ ਬਾਰੇ ਜਾਣੂ ਕਰਵਾ ਕੇ ਨਸ਼ਿਆਂ ਅਤੇ ਹੋ ਰਹੀਆਂ ਸਮਾਜਿਕ ਕੁਰੀਤੀਆਂ ਤੋਂ ਨਿਯਾਤ ਪਾਉਣ ਲਈ ਸਭਨਾਂ ਪਾਸੋਂ ਸੁਝਾਅ ਲਏ ਜਾਣ। ਚੰਗੇ ਸਾਰਥਿਕ ਸੁਝਾਵਾਂ ਉੱਪਰ



ਵਿਚਾਰ ਕਰਕੇ ਉਨ੍ਹਾਂ ਉੱਪਰ ਪਹਿਰਾ ਦੇਣ ਲਈ ਸਾਰਿਆਂ ਨੂੰ ਬਚਨਬੱਧ ਕੀਤਾ ਜਾਵੇ ਅਤੇ ਘੱਟੋਂ ਘੱਟ ਹਰ ਮਹੀਨੇ ਵਿੱਚ ਸਾਰੇ ਨਗਰ ਦਾ ਮੁੜ ਇਕੱਠ ਸਦ ਕੇ ਪਿਛਲੇ ਮਹੀਨੇ ਦੀ ਬਚਨਬੱਧਤਾ ਅਤੇ ਬੀਤੇ ਸਮੇਂ ਦਾ ਲੇਖਾ ਜੋਖਾ ਬੜੀ ਸਦਭਾਵਨਾ ਵਾਲੇ ਮਹੌਲ ਵਿਚ ਕੀਤਾ ਜਾਵੇ ਅਤੇ ਪਿਛਲੇ ਸਮੇਂ ਵਿੱਚ ਜੋ ਕਮੀਆਂ ਪੇਸ਼ੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਆਉਣ ਵਾਲੇ ਸਮੇਂ ਵਿੱਚ ਦੂਰ ਕੀਤਾ ਜਾਵੇ। ਇਵੇਂ ਨੌਜਵਾਨਾਂ ਅਤੇ ਸਿਆਣਿਆਂ ਵਿੱਚ ਲਗਾਤਾਰੀ ਤਾਲਮੇਲ ਬਣਾਈ ਰੱਖਿਆ ਜਾਵੇ। ਜੋ ਮੁਸ਼ਕਲਾਂ ਇਸ ਕਾਰਜ਼ ਨੂੰ ਸਿਰੇ ਚਾੜਨ ਵਿੱਚ ਆ ਰਹੀਆਂ ਹੋਣ ਉਨ੍ਹਾਂ ਨੂੰ ਆਪਸੀ ਵਿਚਾਰ ਚਰਚਾ ਕਰਕੇ, ਹਲ ਕਰਨ ਲਈ ਯਤਨ ਜਾਰੀ ਰੱਖੇ ਜਾਣ। ਇਸ ਤਰ੍ਹਾਂ ਕਰਨ ਨਾਲ ਕਾਫੀ ਸਫਲਤਾ ਮਿਲਣ ਦੀ ਆਸ ਹੈ।

2. ਪਿੰਡ ਪੱਧਰ ਦੇ ਇਕੱਠਾਂ ਵਿੱਚ ਨੌਜਵਾਨਾਂ ਦੀ ਸਹਿਮਤੀ ਨਾਲ ਪਿੰਡ ਪੱਧਰ ਉੱਪਰ ਸ਼ਰੀਰ ਨੂੰ ਰਿਸ਼ਟ ਪੁਸ਼ਟ ਰੱਖਣ ਲਈ ਖੇਡ ਕਲਬਾਂ ਦਾ ਅਤੇ ਕਸਰਤ ਘਰਾਂ ਦਾ ਪ੍ਰਬੰਧ ਕੀਤਾ ਜਾਵੇ ਅਤੇ ਫੰਡ ਇਕੱਠਾ ਕਰਕੇ ਨੌ-ਜਵਾਨਾਂ ਨੂੰ ਸਰੀਰਕ ਕਸਰਤ ਕਰਨ ਵਾਸਤੇ ਲੋੜੀਂਦੇ ਸਾਜ਼ੋ ਸਮਾਨ ਦਾ ਪ੍ਰਬੰਧ ਕਰਕੇ ਦਿੱਤਾ ਜਾਵੇ। ਇਸ ਸਾਰੇ ਪ੍ਰਬੰਧ ਦੇ ਦੇਖਭਾਲ ਦੀ ਜਿੰਮੇਵਾਰੀ ਕਿਸੇ ਸਿਆਣੇ ਨੌਜਵਾਨ ਨੂੰ ਸੌਂਪੀ ਜਾਵੇ।

**3. ਪਿੰਡ ਪੱਧਰ ਦੇ ਸਪੋਰਟ ਕਲਬਾਂ ਅਤੇ ਕਸਰਤ ਘਰਾਂ ਤੋਂ ਇਲਾਵਾ ਪਿੰਡ ਵਿੱਚ ਇੱਕ ਸੁਹਣੀ ਲਾਇਬ੍ਰੇਰੀ ਬਨਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।** ਇਸ ਲਾਇਬ੍ਰੇਰੀ ਦੇ ਨਿਯਮਾਂ ਵਿੱਚ ਅਖਬਾਰਾਂ ਤੋਂ ਇਲਾਵਾ ਸਦਾਚਾਰੀ ਧਾਰਮਿਕ ਅਤੇ ਇਤਿਹਾਸਿਕ ਪੁਸਤਕਾਂ ਹੀ ਖਰੀਦ ਕੇ ਸਥਾਪਿਤ ਕਰਨ ਦੀ ਆਗਿਆ ਨਿਯਮਿਤ ਕਰਨੀ ਚਾਹੀਦੀ ਹੈ। ਨਗਰ ਦੇ ਸਾਰੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਲਾਇਬ੍ਰੇਰੀ ਵਿੱਚ ਸਥਾਪਿਤ ਸਾਹਿਤ ਪੜ੍ਹਨ ਲਈ ਉਤਸਾਹਿਤ ਕਰਨਾ ਚਾਹੀਦਾ ਹੈ ਧਾਰਮਿਕ ਅਤੇ ਸਦਾਚਾਰੀ ਵਿਸ਼ੇ ਉੱਪਰ ਛੋਟੇ-ਛੋਟੇ ਟ੍ਰੈਕਟ ਉਪਲਬਧ ਕਰਾ ਕੇ ਜਿੱਥੇ ਲਾਇਬ੍ਰੇਰੀ ਵਿਚ ਰੱਖਣੇ ਚਾਹੀਦੇ ਹਨ ਉੱਥੇ ਛੋਟੇ ਬੱਚਿਆਂ ਦੀ ਡਿਊਟੀ ਲਾਕੇ ਪਿੰਡ ਦੇ ਸਾਰੇ ਘਰਾਂ ਵਿੱਚ ਵੰਡਣ ਦਾ ਜਤਨ ਕਰਨਾ ਚਾਹੀਦਾ ਹੈ।

4. ਪਿੰਡ ਦੇ ਹਰ ਗੁਰਦੁਆਰੇ ਵਿਚ ਸਵੇਰੇ ਸ਼ਾਮ ਨਿਤਨੇਮ ਦੀ ਪਰੰਪਰਾ ਜਾਰੀ ਕੀਤੀ ਜਾਵੇ ਅਤੇ ਕੁਝ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਚਾਰ ਕਥਾ ਰਾਹੀਂ ਸੰਗਤਾਂ ਨੂੰ ਜਰੂਰ ਸ੍ਰਵਣ ਕਰਾਈ ਜਾਵੇ, ਸ਼ਾਮ ਦੇ ਸਮੇਂ ਜੇ ਕਥਾ ਦਾ ਪ੍ਰਬੰਧ ਨਾ ਹੋ ਸਕੇ ਤਾਂ ਕਿਸੇ ਗੁਰਮੁਖ ਲਿਖਾਰੀ ਵੱਲੋਂ ਲਿਖਿਆ ਹੋਇਆ ਗੁਰ

ਇਤਿਹਾਸ ਜਾਂ ਕਿਸੇ ਗੁਰਮੁਖ ਦੀ ਜੀਵਨੀ ਕੁਝ ਸਮਾਂ ਪੜ੍ਹ ਕੇ ਜਰੂਰ ਸੁਣਾਈ ਜਾਵੇ, ਹਰ ਰੋਜ਼ ਗੁਰਮਤਿ ਵਿਚਾਰ ਅਤੇ ਗੁਰ ਇਤਿਹਾਸ ਸ੍ਰਵਣ ਕਰਨ ਨਾਲ ਮਨ ਵਿਚ ਜ਼ਰੂਰ ਚੰਗੇ ਸੰਸਕਾਰ ਪ੍ਰਗਟ ਹੋ ਜਾਣ ਦੀ ਆਸ਼ਾ ਹੈ।

**5.** ਸਾਰਿਆਂ ਦੀ ਸਹਿਮਤੀ ਨਾਲ ਮਹੀਨੇ ਵਿੱਚ ਦੋ ਦਿਨ, ਐਤਵਾਰ ਜਾਂ ਹੋਰ ਕਿਸੇ ਦਿਨ ਨੌਜਵਾਨਾਂ ਨੂੰ ਇਕੱਠੇ ਕਰਕੇ ਉਨ੍ਹਾਂ ਦੇ ਜੀਵਨ ਦੀਆਂ ਮੁਸ਼ਕਲਾਂ ਅਤੇ ਉਨ੍ਹਾਂ ਦੇ ਮਨ ਦੇ ਸੰਕੇ ਸ੍ਰਵਣ ਕਰਕੇ, ਨਗਰ ਦੇ ਸਿਆਣੇ, ਪੁਰਸ਼ ਜਾਂ ਕਿਸੇ ਯੋਗ ਵਿਅਕਤੀ ਨੂੰ ਬਾਹਰੋਂ ਸਦ ਕੇ ਨੌਜਵਾਨਾਂ ਵੱਲੋਂ ਦਰਸਾਈਆਂ ਮੁਸ਼ਕਲਾਂ ਦਾ ਯੋਗ ਹਲ ਲੱਭਿਆ ਜਾਵੇ ਅਤੇ ਉਨ੍ਹਾਂ ਦੇ ਸ਼ੰਕਿਆਂ ਦੇ ਉਤਰ ਦੇ ਕੇ ਉਨ੍ਹਾਂ ਨੂੰ ਸੰਤੁਸ਼ਟ ਕੀਤਾ ਜਾਵੇ। ਇਸ ਤਰ੍ਹਾਂ ਕਰਨ ਨਾਲ ਜਿਥੇ ਨੌਜਵਾਨਾਂ ਦੀਆਂ ਮੁਸ਼ਕਲਾਂ ਦਾ ਹੱਲ ਨਿਕਲੇਗਾ ਉਥੇ ਉਨ੍ਹਾਂ ਦੇ ਸ਼ੰਕਿਆ ਦੇ ਉੱਤਰ ਮਿਲਣ ਨਾਲ ਉਨ੍ਹਾਂ ਦੀ ਸੰਤੁਸ਼ਟਤਾ ਹੋਵੇਗੀ। ਇਸ ਤਰ੍ਹਾਂ ਬਜੁਰਗੀ ਅਤੇ ਨੌਜਵਾਨੀ ਦਾ ਆਪਸੀ ਤਾਲਮੇਲ ਵੱਧ ਕੇ ਜੀਵਨ ਨੂੰ ਉਚੇਰਾ ਲਿਜਾਉਣ ਲਈ ਉਸਾਰੂ ਸੇਧ ਪ੍ਰਾਪਤ ਹੋਵੇਗੀ।

**6.** ਨਸ਼ੇ ਵਿੱਚ ਫੱਸ ਚੁੱਕੇ ਨੌਜਵਾਨਾਂ ਤੱਕ ਸੁਹਿਰਦ ਪਹੁੰਚ ਕਰਕੇ ਉਨ੍ਹਾਂ ਨੂੰ ਪ੍ਰੇਰਨਾ ਦੇ ਕੇ ਉਨ੍ਹਾਂ ਦੀਆਂ ਜੋਗ ਮੁਸ਼ਕਲਾਂ ਸੁਣ ਕੇ ਉਨ੍ਹਾਂ ਨਾਲ ਆਪਣੀ ਹਮਦਰਦੀ ਪ੍ਰਗਟ ਕਰ ਕੇ ਉਨ੍ਹਾਂ ਨੂੰ ਜੋਗ ਅਗਵਾਈ ਦੇਣ ਦਾ ਅਤੇ ਦਵਾ ਦਾਰੂ ਦਾ ਪ੍ਰਬੰਧ ਕਰਨ ਵਿੱਚ ਮਦਦ ਕਰਨੀ ਚਾਹੀਦੀ ਹੈ।

**7.** ਹਰ ਮਾਤਾ ਪਿਤਾ ਨੂੰ ਆਪਣੇ ਬੱਚਿਆਂ ਪਾਸ ਪੰਦਰਾਂ ਵੀਹ ਮਿੰਟ ਦਾ ਸਮਾਂ ਆਪਣੇ ਪਾਸ ਬਿਠਾ ਕੇ ਉਨ੍ਹਾਂ ਨੂੰ ਗੁਰਬਾਣੀ ਵਿੱਚ ਦਰਸਾਏ ਗੁਰੂ ਉਪਦੇਸ਼ ਅਤੇ ਆਪਣੇ ਗੌਰਵਮਈ ਇਤਿਹਾਸ ਪ੍ਰਤੀ ਜਾਣੂ ਕਰਵਾਉਣਾ ਚਾਹੀਦਾ ਹੈ। ਮਾੜੀ ਸੰਗਤ ਦੇ ਪ੍ਰਭਾਵ ਉਦਾਹਰਣਾਂ ਦੇ ਕੇ ਸਮਝਾਉਣੇ ਚਾਹੀਦੇ ਹਨ। ਜੋ ਬੱਚੇ ਪ੍ਰਸ਼ਨ ਕਰਨ ਬੜੇ ਧੀਰਜ ਨਾਲ ਬੱਚਿਆਂ ਦੇ ਪ੍ਰਸ਼ਨ ਸੁਣ ਕੇ ਉਨ੍ਹਾਂ ਦੇ ਉੱਤਰ ਦੇ ਕੇ ਉਨ੍ਹਾਂ ਦੀ ਤਸੱਲੀ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਹਰ ਰੋਜ਼ ਦੀ ਸਿੱਖਿਆ ਬੱਚਿਆਂ ਦੇ ਚੰਗੇ ਸੰਸਕਾਰ ਬਨਾਉਣ ਵਿੱਚ ਬਹੁਤ ਸਹਾਇਕ ਹੋਵੇਗੀ।

**8.** ਅਧਿਆਪਕ ਜਨਾਂ ਨੂੰ ਵੀ ਵਿਦਿਆਰਥੀ ਪ੍ਰਤੀ ਆਪਣੀ ਨੈਤਿਕ ਜਿੰਮੇਵਾਰੀ ਸਮਝ ਕੇ, ਉਨ੍ਹਾਂ ਨੂੰ ਨਿਰਾ ਹਿਸਾਬ-ਹਿਸਟਰੀ ਪੜਾਉਣ ਤੱਕ ਹੀ ਆਪਣੀ ਜਿੰਮੇਵਾਰੀ ਨਹੀਂ ਸਮਝਣੀ ਚਾਹੀਦੀ ਸਗੋਂ ਉਨ੍ਹਾਂ ਨੂੰ ਹਰ ਬੁਰਿਆਈ ਤੋਂ ਬੱਚ ਕੇ ਨਵਾਂ ਨਰੋਆ, ਨਸ਼ਾ ਰਹਿਤ ਅਤੇ ਸਮਾਜਿਕ ਬੁਰਿਆਈਆਂ ਰਹਿਤ ਸਮਾਜ ਸਿਰਜਣ ਲਈ



ਅਗਵਾਈ ਦੇਣੀ ਚਾਹੀਦੀ ਹੈ। ਅਧਿਆਪਕ ਜਨਾਂ ਤੋਂ ਬੱਚਿਆਂ ਨੇ ਜੀਵਨ ਸੇਧ ਪ੍ਰਾਪਤ ਕਰਨੀ ਹੈ ਇਸ ਲਈ ਉਨ੍ਹਾਂ ਨੂੰ ਖੁਦ ਆਪਣਾ ਆਦਰਸ਼ਕ ਜੀਵਨ ਬਨਾਉਣਾ ਚਾਹੀਦਾ ਹੈ। ਜੇ ਕੋਈ ਅਧਿਆਪਕ ਜਨ ਆਪਣੇ ਜੀਵਨ ਅੰਦਰ ਸਮਾਜ ਵਿੱਚ ਨਿਘਾਰ ਲਿਆਉਣ ਵਾਲਾ ਕਰਮ ਕਰਦਾ ਹੈ ਜਾਂ ਨਸ਼ਿਆਂ ਦਾ ਸੇਵਨ ਕਰਦਾ ਹੈ, ਤਦ ਪ੍ਰਿੰਸੀਪਲ ਸਾਹਿਬ ਅਤੇ ਸਕੂਲ ਦੇ ਪ੍ਰਬੰਧਕੀ ਸਜਣਾਂ ਨੂੰ ਉਸ ਅਧਿਆਪਕ ਨਾਲ ਪਿਆਰ ਅਤੇ ਸਖਤੀ ਦੇ ਦੋਵੇ ਹਥਿਆਰ ਵਰਤ ਕੇ ਸ਼ਿਸ਼ਟਾਚਾਰ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਿਤ ਅਤੇ ਮਜਬੂਰ ਕਰਨਾ ਚਾਹੀਦਾ ਹੈ। ਅਸੂਲ ਅਤੇ ਸ਼ਿਸ਼ਟਾਚਾਰ ਨਾਲ ਕਿਸੇ ਕੀਮਤ ਉੱਤੇ ਵੀ ਸਮਝੌਤਾ ਨਾ ਕੀਤਾ ਜਾਵੇ।

**9.** ਸਮਾਜ ਸੇਵੀ ਅਤੇ ਲੋਕ ਹਿਤੂ ਜੱਥੇ ਬੰਦੀਆਂ ਬੜੇ ਸੁੰਦਰ ਅਤੇ ਸਾਰਥਿਕ ਉਪਰਾਲੇ ਕਰ ਰਹੀਆਂ ਹਨ। ਇਨ੍ਹਾਂ ਸਾਰੀਆਂ ਜੱਥਬੰਦੀਆਂ ਨੂੰ ਵੀ ਜੰਥੇਬੰਧਕ ਤੌਰ ਤੇ ਯੋਜਨਾ ਬੱਧ ਤਰੀਕੇ ਨਾਲ ਇਕੱਠਾ ਹੰਭਲਾ ਮਾਰਨਾ ਚਾਹੀਦਾ ਹੈ। ਪਿੰਡਾਂ ਵਿੱਚ ਪ੍ਰੋਗਰਾਮ ਉਲੀਕ ਕੇ ਸਮਾਜਿਕ ਕੁਰੀਤਿਆਂ ਅਤੇ ਨਸ਼ਿਆਂ ਵਿਰੋਧੀ ਫਿਲਮਾਂ ਤਿਆਰ ਕਰਵਾ ਕੇ ਨੌਜਵਾਨਾਂ ਨੂੰ ਵਿਖਾਲਣੀਆਂ ਚਾਹੀਦੀਆਂ ਹਨ ਅਤੇ ਨਾਲ ਚੰਗੇ ਸਿਆਣੇ ਨੌਜਵਾਨ ਬੁਲਾਰਿਆ ਰਾਹੀਂ ਲੈਕਚਰ ਦੁਆ ਕੇ ਪਿੰਡਾਂ ਵਿੱਚ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਅਤੇ ਸਮਾਜ ਵਿੱਚ ਆ ਰਹੇ ਨਿਘਾਰ ਤੋਂ ਜਾਗ੍ਰਿਤ ਕਰਵਾਉਣ ਲਈ ਜੰਗੀ ਪੱਧਰ ਉੱਤੇ ਜਤਨਸ਼ੀਲ ਹੋਣਾ ਚਾਹੀਦਾ ਹੈ।

**10.** ਸਿਆਣੇ ਵਿਦਵਾਨ ਬੁੱਧੀ ਜੀਵੀ ਵਰਗ ਜਿਨ੍ਹਾਂ ਨੂੰ ਪ੍ਰਮਾਤਮਾ ਨੇ ਵਿਸ਼ੇਸ਼ ਸਿਆਣਪ ਅਤੇ ਬੁੱਧੀ ਦੀ ਬਖਸ਼ਿਸ਼ ਕੀਤੀ ਹੈ ਉਨ੍ਹਾਂ ਨੂੰ ਉਚੇਚੇ ਤੌਰ ਤੇ ਅਖਬਾਰਾਂ ਰਸਾਲਿਆਂ ਵਿੱਚ ਨਸ਼ਿਆਂ ਦੇ ਬੁਰੇ ਪ੍ਰਭਾਵ ਦਰਸ਼ਾ ਕੇ ਅਜੋਕੀ ਨੌਜਵਾਨੀ ਨੂੰ ਜਾਗ੍ਰਿਤ ਕਰਨ ਹਿੱਤ ਹੰਭਲੇ ਮਾਰਨੇ ਚਾਹੀਦੇ ਹਨ। ਜੀਵਨ ਦੇ ਸਹੀ ਰਸਤੇ ਤੋਂ ਭੁਲੇ ਹੋਏ ਨੌਜਵਾਨਾਂ ਦੇ ਸਵਾਲ ਜਾਣ ਕੇ ਉਨ੍ਹਾਂ ਦੇ ਠੋਸ ਉਤਰ ਦੇ ਕੇ ਉਨ੍ਹਾਂ ਨੂੰ ਸਹੀ ਜੀਵਨ ਜਿਊਣ ਲਈ ਪ੍ਰੇਰਨਾ ਦੇਣੀ ਚਾਹੀਦੀ ਹੈ। ਜਿਹੜੇ ਵਿਦਵਾਨਾਂ ਨੂੰ ਪ੍ਰਭੂ ਨੇ ਸਟੇਜ ਉੱਤੇ ਸੋਹਣਾ ਭਾਸ਼ਨ ਦੇਣ ਦੀ ਦਾਤ ਬਖਸ਼ਸ਼ ਕੀਤੀ ਹੈ ਉਨ੍ਹਾਂ ਨੂੰ ਧਾਰਮਿਕ ਅਤੇ ਪਬਲਿਕ ਸਟੇਜਾਂ ਉੱਪਰ ਜ਼ਰੂਰ ਨਸ਼ਿਆਂ ਦੇ ਮਾਰੂ ਪ੍ਰਭਾਵ ਲੋਕਾਈ ਨੂੰ ਦਰਸਾ ਕੇ ਆਪਣੀ ਲਿਆਕਤ ਦੀ ਵਰਤੋਂ ਕਰਨ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ।

**11.** ਜਿਨ੍ਹਾਂ ਨੂੰ ਪ੍ਰਮਾਤਮਾ ਨੇ ਮਾਇਆ ਦੇ ਖੁਲ੍ਹੇ ਗੱਫੇ ਦਿਤੇ ਹਨ ਪਰ ਉਹ ਨਾ ਲਿਖ ਸਕਦੇ ਹਨ ਅਤੇ ਨਾ ਹੀ ਪਬਲਿਕ ਜਾਂ ਧਾਰਮਿਕ ਸਟੇਜਾਂ ਉੱਤੇ ਭਾਸ਼ਨ ਦੇ

ਸਕਦੇ ਹਨ, ਐਸੇ ਧਨੀ ਪੁਰਸ਼ਾਂ ਨੂੰ ਚਾਹੀਦਾ ਹੈ, ਕਿ ਉਹ ਆਪਣੇ ਧਨ ਦੀ ਸਫਲਤਾ ਲਈ ਵੱਡੀ ਮਾਤਰਾ ਵਿੱਚ ਨਸ਼ਾ ਅਤੇ ਸਮਾਜਿਕ ਕੁਰੀਤੀਆਂ ਵਿਰੋਧੀ ਸਾਹਿਤ ਛਪਾ ਕੇ ਵੰਡਣ ਦੀ ਖੇਚਲ ਕਰਨ। ਇਸ ਤਰ੍ਹਾਂ ਸਮਾਜ ਸੁਧਾਰ ਦੇ ਕਾਰਜਾਂ ਵਿੱਚ ਉਨ੍ਹਾਂ ਦੀ ਮਾਇਆ ਵੀ ਸਫਲ ਹੋ ਜਾਵੇਗੀ। ਜਿਹੜਾ ਮਨੁੱਖ ਨਾ ਸਟੇਜ ਉੱਤੇ ਬੋਲ ਸਕਦਾ ਹੈ ਨਾ ਲਿਖ ਸਕਦਾ ਹੈ ਅਤੇ ਨਾ ਹੀ ਪੈਸੇ ਖਰਚ ਕਰ ਸਕਦਾ ਹੈ ਉਹ ਆਪਣੇ ਤਨ ਨੂੰ ਸਫਲਾ ਕਰਨ ਲਈ ਛਾਪਿਆ ਹੋਇਆ ਸਾਹਿਤ ਘਰਾਂ-ਘਰਾਂ ਵਿੱਚ ਪਹੁੰਚਾਉਣ ਲਈ ਯਤਨਸ਼ੀਲ ਹੋਵੇ। ਇਸ ਤਰ੍ਹਾਂ ਰੱਲ ਮਿਲ ਕੇ ਹੰਭਲਾ ਮਾਰਿਆਂ ਹੀ ਇਹ ਕਾਰਜ ਸੌਰਨਾ ਹੈ। ਕਿਉਂਕਿ ਨਸ਼ਿਆਂ ਦੇ ਪ੍ਰਭਾਵ ਵਿੱਚ ਅਮੀਰ ਤੇ ਗਰੀਬ ਦੇ, ਪੜ੍ਹੇ ਲਿਖੇ ਵਿਦਵਾਨ ਦੇ, ਸਮਾਜ ਸੇਵੀ ਅਤੇ ਧਾਰਮਿਕ ਰੁਚੀ ਰੱਖਣ ਵਾਲੇ ਸਾਰੇ ਵਰਗਾਂ ਨਾਲ ਸਬੰਧਤ ਬੰਦਿਆਂ ਦੇ ਬੱਚੇ ਪ੍ਰਭਾਵਿਤ ਹੋ ਰਹੇ ਹਨ। ਇਹ ਜੋ ਨਸ਼ਿਆਂ ਦੀ ਮਹਾਮਾਰੀ ਦੀ ਬਿਮਾਰੀ ਪੈ ਗਈ ਹੈ ਅਤੇ ਜਿਸ ਦਾ ਫੈਲਾਓ ਬੜੀ ਤੇਜ਼ੀ ਨਾਲ ਹੋ ਰਿਹਾ ਹੈ ਇਸ ਮਹਾਮਾਰੀ ਦਾ ਮੁਕਾਬਲਾ ਜੇ ਸਾਰਿਆਂ ਨੇ ਸਮੂਹਿਕ ਰੂਪ ਵਿੱਚ ਨਾ ਕੀਤਾ ਤਾਂ ਆਉਣ ਵਾਲੇ ਸਮੇਂ ਵਿੱਚ ਇਸ ਨਸ਼ਿਆਂ ਦੀ ਮਹਾਮਾਰੀ ਦਾ ਸਮਾਜ ਅਤੇ ਦੇਸ਼ ਨੂੰ ਸਭ ਤੋਂ ਵੱਡਾ ਖਤਰਾ ਹੈ।

**12.** ਅੱਜ ਕੱਲ ਪ੍ਰਚਾਰ ਦਾ ਜੁਗ ਚਲ ਰਿਹਾ ਹੈ। ਟੀ. ਵੀ. ਅਖਬਾਰ, ਫਿਲਮਾਂ ਇੰਟਰਨੈਟ ਅਤੇ ਹੋਰ ਮੀਡੀਆ ਸਾਧਨ ਵਿੱਚ ਬਹੁਤ ਵੱਡੀ ਸ਼ਕਤੀ ਹੈ। ਪ੍ਰਚਾਰ ਰਾਹੀਂ ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਬਣਾਇਆ ਜਾ ਸਕਦਾ ਹੈ। ਸੋਨੇ ਨੂੰ ਰਾਖ ਅਤੇ ਮਿੱਟੀ ਨੂੰ ਸੋਨਾ ਪ੍ਰਚਾਰ ਕੇ ਰਾਖ ਤੋਂ ਸੋਨੇ ਦਾ ਮੁਲ ਵੱਟਿਆ ਜਾ ਸਕਦਾ ਹੈ। ਪ੍ਰਚਾਰ ਸਾਧਨਾਂ ਰਾਹੀਂ ਪੈਸੇ ਵਾਲੀਆਂ ਕੰਪਨੀਆਂ ਮਾਇਆ ਖਰਚ ਕੇ ਸਾਡੇ ਸਾਹਮਣੇ ਅਜਿਹਾ ਕਰਕੇ ਵਿਖਾ ਰਹੀਆਂ ਹਨ। ਜੇ ਕਿਤੇ ਪ੍ਰਚਾਰ ਸਾਧਨਾਂ ਦੇ ਮਾਲਿਕ ਥੋੜ੍ਹੀ ਜਿਹੀ ਕੁਰਬਾਨੀ ਕਰਨ ਲੋਕਾਈ ਦੇ ਭਲੇ ਵਾਸਤੇ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਦੀ ਸੱਚੀ ਅਤੇ ਸਹੀ ਤਸਵੀਰ ਹਰ ਰੋਜ਼ ਹੀ ਲੁਕਾਈ ਦੇ ਸਾਹਮਣੇ ਰੱਖਣ ਲੱਗ ਜਾਣ ਤਾਂ ਉਹ ਦਿਨ ਬਿਲਕੁਲ ਦੂਰ ਨਹੀਂ ਜਿਸ ਦਿਨ ਸਮੁੱਚਾ ਦੇਸ਼ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਬੱਚ ਕੇ ਇੱਕ ਸੱਚਾ ਨਸ਼ਾ ਰਹਿਤ ਸਮਾਜ ਸਿਰਜਣ ਵਿੱਚ ਕਾਮਯਾਬ ਹੋ ਜਾਵੇਗਾ। ਨੌਜਵਾਨ ਅਤੇ ਸਾਰਾ ਦੇਸ਼ ਇਸ ਪ੍ਰਚਾਰ ਮੀਡੀਏ ਦੇ ਅਹਿਸਾਨ ਨੂੰ ਹਮੇਸ਼ਾ ਯਾਦ ਰਖੇਗਾ।

**13.** ਲੋਕ ਦੇਸ਼ ਅਤੇ ਸਮਾਜ ਦਾ ਸਹੀ ਪ੍ਰਬੰਧ ਚਲਾਉਣ ਲਈ ਸਰਕਾਰ ਨੂੰ ਚੁਣਦੇ ਹਨ। ਸਰਕਾਰਾਂ ਦਾ ਵੀ ਫਰਜ਼ ਬਣਦਾ ਹੈ ਕਿ ਨਿੱਜ ਹਿਤ ਤੋਂ ਉੱਪਰ ਉਠ ਕੇ



ਉਹ ਲੋਕ ਹਿੱਤਾਂ ਅਤੇ ਦੇਸ਼ ਹਿੱਤਾਂ ਨੂੰ ਪਹਿਲ ਦੇਣ। ਲੋਕ ਹਿੱਤ ਲਈ ਜੋ ਨਿਆਇ ਪਾਲਿਕਾਵਾਂ ਨੇ ਆਦੇਸ਼ ਦਿੱਤੇ ਹਨ ਉਨ੍ਹਾਂ ਨੂੰ ਸਖਤੀ ਨਾਲ ਲਾਗੂ ਕਰਨ। ਜੇ ਆਦੇਸ਼ਾਂ ਨੂੰ ਲਾਗੂ ਕਰਨ ਵਿੱਚ ਰੁਕਾਵਟ ਬਣਦੇ ਹਨ ਉਨ੍ਹਾਂ ਨਾਲ ਸਖਤੀ ਸਹਿਤ ਨਜਿਠਿਆ ਜਾਵੇ। ਕਿਉਂਕਿ ਸਰਕਾਰਾਂ ਪਾਸ ਸਾਧਨ ਅਤੇ ਸ਼ਕਤੀ ਦੋਵੇਂ ਚੀਜਾਂ ਹਨ। ਜਿੱਥੇ ਦੋਵੇਂ ਚੀਜਾਂ ਹੋਣ ਉੱਥੇ ਹਰ ਅਸੰਭਵ ਨੂੰ ਸੰਭਵ ਕੀਤਾ ਜਾ ਸਕਦਾ ਹੈ, ਜੇ ਸਾਡੇ ਦੇਸ਼ ਦੀ ਸਰਕਾਰ ਹੀ ਲੋਕ ਹਿੱਤਾਂ ਨੂੰ ਮੁੱਖ ਰੱਖ ਕੇ ਨਸ਼ਿਆਂ ਦੀ ਵਿਕਰੀ, ਨਸ਼ਿਆਂ ਦੇ ਪ੍ਰਚਾਰ ਅਤੇ ਨਸ਼ਿਆਂ ਦੇ ਵਪਾਰ ਉੱਤੇ ਸਖਤੀ ਨਾਲ ਹੁਕਮਾਂ ਨੂੰ ਲਾਗੂ ਕਰ ਦੇਣ ਤਾਂ ਮਹੀਨੇ ਨਹੀਂ ਦਿਨਾਂ ਵਿੱਚ ਹੀ ਸੁਧਾਰ ਆ ਜਾਣ ਦੀ ਆਸ ਕੀਤੀ ਜਾ ਸਕਦੀ ਹੈ

**14.** ਕਈ ਵਾਰੀ ਮਨੁੱਖ ਦੀ ਜਿੰਦਗੀ ਵਿੱਚ ਐਸਾ ਸਮਾਂ ਆ ਜਾਂਦਾ ਹੈ ਜਿੱਥੇ ਮਨੁੱਖ ਨੂੰ ਨ ਪ੍ਰਵਾਰ ਨ ਸਮਾਜ ਅਤੇ ਨਾ ਹੀ ਸਰਕਾਰ ਸਹਾਈ ਹੁੰਦੀ ਹੈ। ਉੱਥੇ ਮਨੁੱਖ ਆਪਣਾ ਬਲ ਹਾਰ ਕੇ ਪ੍ਰਭੂ ਪ੍ਰਾਇਣ ਹੋ ਗੁਰੂ ਚਰਨਾਂ ਵਿੱਚ ਫਰਿਆਦੀ ਹੁੰਦਾ ਹੈ। ਜਿਵੇਂ ਕਿ ਬਾਬਾ ਕਬੀਰ ਜੀ ਨੇ ਗੁਰਬਾਣੀ ਵਿੱਚ ਫੁਰਮਾਇਆ ਹੈ **"ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ"** ਜਦੋਂ ਸੱਚੇ ਦਿਲੋਂ ਗੁਰੂ ਅੱਗੇ ਆਪਾ ਸਮਰਪਿਤ ਕਰਕੇ ਅਰਦਾਸ ਕੀਤੀ ਜਾਂਦੀ ਹੈ, ਉਹ ਅਰਦਾਸ ਪ੍ਰਭੂ ਦਰ ਪ੍ਰਵਾਨ ਹੋ ਕੇ ਮਨੁੱਖ ਦੀਆਂ ਆਸਾਂ ਉਮੀਦਾਂ ਪੂਰੀਆਂ ਕਰ ਦਿੰਦੀ ਹੈ। ਅੱਜ ਐਸਾ ਸਮਾਂ ਚਲ ਰਿਹਾ ਹੈ ਨੌਜਵਾਨੀ ਨੂੰ ਕੁਰਾਹੇ ਪੈਣ ਤੋਂ ਬਚਾਉਣ ਲਈ ਨਾ ਪਰਿਵਾਰ ਨਾ ਸਮਾਜ ਅਤੇ ਨਾ ਹੀ ਸਰਕਾਰ ਸਹਾਇਕ ਹੋ ਰਹੀ ਹੈ ਅਤੇ ਨਾ ਹੀ ਹੋਣ ਦੀ ਆਸ ਹੈ। ਸਾਰਿਆਂ ਦੇ ਵੱਸ ਤੋਂ ਬਾਹਰ ਦੀ ਗੱਲ ਬਣ ਗਈ ਹੈ। ਸਾਡੇ ਪਾਸ ਜੇ ਇਸ ਵੇਲੇ ਕੋਈ ਆਸ ਦੀ ਕਿਰਨ ਹੈ, ਤਾਂ ਉਹ ਹੈ ਅਰਦਾਸ, ਗੁਰੂ ਚਰਨਾਂ ਵਿੱਚ ਅਰਦਾਸ, ਭੈ ਭਾਵਨੀ ਨਾਲ ਹਰ ਰੋਜ਼ ਆਪਣੇ ਅਤੇ ਸੰਸਾਰ ਦੇ ਭਲੇ ਲਈ ਕਰੀਏ ਅਰਦਾਸ

**ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ।**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ।**

ਇਸ ਲਈ ਦਾਤਾ ਕ੍ਰਿਪਾ ਕਰਕੇ

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।**

*ਸਲੋਕ ਮ: ੩, ਪੰਨਾ ੯੫੩*

## ਗੁਰਮਤਿ ਵਿੱਚ ਸੁਖੀ ਸੁਹੇਲਾ ਜੀਵਨ ਜਿਊਣ ਦਾ ਢੰਗ

ਪ੍ਰਮੇਸਰ ਨੇ ਹਰ ਮਨੁੱਖ ਨੂੰ ਸਰੀਰ ਦਿੱਤਾ ਹੈ। ਸਰੀਰ ਦੀਆਂ ਤਿੰਨ ਲੋੜਾਂ ਹਨ ਜਿਨ੍ਹਾਂ ਨੂੰ ਕੁਲੀ, ਗੁੱਲੀ, ਜੁੱਲੀ ਦਾ ਨਾਉ ਸਿਆਣਿਆਂ ਨੇ ਦਿੱਤਾ ਹੈ ਇਹ ਤਿੰਨੇ ਮਾਇਆ ਦੁਆਰਾ ਪੂਰੀਆਂ ਹੁੰਦੀਆਂ ਹਨ। ਮਾਇਆ ਦੀ ਪ੍ਰਾਪਤੀ ਵਾਸਤੇ ਕਿਰਤ ਕਰਨੀ ਅਵਸ਼ ਲਾਜਮੀ ਹੈ। ਜਿਹੜਾ ਮਨੁੱਖ ਕਿਰਤ ਨਹੀਂ ਕਰੇਗਾ ਉਸ ਨੂੰ ਇਨ੍ਹਾਂ ਲੋੜਾਂ ਦੀ ਪੂਰਤੀ ਲਈ ਜਾਂ ਤਾਂ ਚੋਰੀ ਧਾੜਾ ਕਰਨਾ ਪਵੇਗਾ ਜਾਂ ਫਿਰ ਕਿਸੇ ਅੱਗੇ ਹੱਥ ਅੱਡ ਕੇ ਮੰਗਣਾ ਪਵੇਗਾ। ਇਹ ਦੋਵੇਂ ਕਰਮ ਹੀ ਸਮਾਜ ਵਿੱਚ ਅਤੇ ਗੁਰਮਤਿ ਵਿੱਚ ਵਿਵਰਜਿਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿੱਚ ਚੋਰੀ ਧਾੜਾ ਕਰਨ ਵਾਲਾ ਭਾਵੇਂ ਸੁਹਣੇ ਸੁੰਦਰ ਸਰੂਪ ਵਾਲਾ ਹੋਵੇ ਭਾਵੇਂ ਚੰਗੀ ਸਿਆਣੀ ਅਕਲ ਦਾ ਮਾਲਕ ਹੋਵੇ, ਪਰ ਚੋਰੀ ਧਾੜੇ ਦਾ ਖੋਟਾ ਕਰਮ ਕਰਨ ਕਾਰਣ ਉਸ ਨੂੰ ਹਰ ਥਾਂ ਖੋਟਾ (ਭੈੜਾ) ਹੀ ਕਿਹਾ ਜਾਂਦਾ ਹੈ, ਉਸ ਦਾ ਸੰਸਾਰ ਵਿੱਚ ਅਤੇ ਨਿਰੰਕਾਰ ਦੀ ਦਰਗਾਹ ਵਿੱਚ ਦੋ ਕੋਡੀਆਂ ਵੀ ਮੁੱਲ ਨਹੀਂ ਪੈਂਦਾ। ਚੋਰੀ ਧਾੜਾ ਕਰਨ ਵਾਲੇ ਮਨੁੱਖ ਦੀ ਨਾ ਇਸ ਸੰਸਾਰ ਵਿੱਚ ਕੋਈ ਜਾਮਨੀ ਭਰਦਾ ਹੈ ਅਤੇ ਨਾ ਹੀ ਗੁਰੂ ਉਸ ਦੀ ਦਰਗਾਹ ਵਿੱਚ ਸ਼ਾਹਦੀ ਦਿੰਦਾ ਹੈ। ਸਤਿਗੁਰੂ ਦਾ ਫੁਰਮਾਨ ਹੈ

**ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥**
**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥**

*ਧਨਾਸਰੀ ਮ: ੧, ਪੰਨਾ ੬੬੨*

ਆਪਣੇ ਸਰੀਰ ਦੀਆਂ ਲੋੜਾਂ ਦੀ ਪੂਰਤੀ ਵਾਸਤੇ ਕਿਸੇ ਅੱਗੇ ਹੱਥ ਅੱਡਣ ਨੂੰ ਵੀ ਗੁਰਮਤ ਨੇ ਪ੍ਰਵਾਨ ਨਹੀਂ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਬਾ ਫਰੀਦ ਜੀ ਦਾ ਬੜਾ ਸੁੰਦਰ ਫੁਰਮਾਨ ਹੈ। ਆਪ ਅਰਦਾਸ ਕਰਦੇ ਹਨ ਹੇ ਅਲਾਹ ਤਾਲਾ! ਤੂੰ ਮੈਨੂੰ ਆਪਣੇ ਸ਼ਰੀਰ ਦੀਆਂ ਲੋੜਾਂ ਦੀ ਪੂਰਤੀ ਲਈ ਕਿਸੇ ਦਾ ਮੁਥਾਜ ਨ ਕਰੀਂ। ਜਿਸ ਦਿਨ ਮੈਨੂੰ ਕਿਸੇ ਦੇ ਦਰ ਉੱਤੇ ਜਾ ਕੇ ਹੱਥ ਅੱਡਣਾ ਪੈ ਜਾਵੇ ਉਸ ਦਿਨ ਤੂੰ ਮੇਰੇ ਸ਼ਰੀਰ ਵਿੱਚੋਂ ਜਿੰਦ ਹੀ ਕੱਢ ਲਵੀਂ। ਕਿਸੇ ਪਾਸੋਂ ਮੰਗਣ ਦੀ ਥਾਂ ਮੈਨੂੰ ਮੌਤ ਹੀ ਚੰਗੀ ਹੈ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥**

*ਸਲੋਕ ਫਰੀਦ ਜੀ ਪੰਨ ੧੩੮੦*

ਜੋ ਫਕੀਰੀ ਵੇਸ ਧਾਰਨ ਕਰ ਵਿਹਲੜ ਬਣ ਕੇ ਘਰਾਂ ਘਰਾਂ ਵਿੱਚ ਮੰਗਦੇ



ਆਪਣੇ ਆਪ ਨੂੰ ਗੁਰੂ ਸਦਵਾਉਂਦੇ ਹਨ ਸਤਿਗੁਰੂ ਜੀ ਨੇ ਜਿੱਥੇ ਉਨ੍ਹਾਂ ਨੂੰ ਲਾਹਣਤ ਪਾਈ ਹੈ, ਉੱਥੇ ਲੋਕਾਈ ਨੂੰ ਉਨ੍ਹਾਂ ਦੀ ਗੁਲਾਮੀ ਭਰਨ ਤੋਂ ਸਖਤੀ ਨਾਲ ਵਰਜਿਆ ਹੈ।

**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥**

*ਸਲੋਕ ਮ: ੧, ਪੰਨਾ ੧੨੪੫*

ਸਤਿਗੁਰੂ ਨਾਨਕ ਦੇਵ ਜੀ ਨੇ ਕਿਰਤੀ ਲਾਲੋ ਦੀ ਰੁਖੀ ਸੁਕੀ ਰੋਟੀ ਨੂੰ ਮਲਕ ਭਾਗੋ ਦੇ ਪੂੜਿਆਂ ਨਾਲੋਂ ਜ਼ਿਆਦਾ ਮਹਾਨਤਾ ਦਿੱਤੀ। ਸਤਿਗੁਰੂ ਜੀ ਨੇ ਨਿਰਾ ਸੰਸਾਰ ਨੂੰ ਕਿਰਤ ਕਰਨ ਦਾ ਉਪਦੇਸ਼ ਹੀ ਨਹੀਂ ਦਿੱਤਾ ਸਗੋਂ ਖੁਦ ਆਪ ਸੁਲਤਾਨਪੁਰ ਦੌਲਤ ਖ਼ਾਂ ਦੇ ਮੋਦੀਖਾਨੇ ਵਿੱਚ ਨੌਕਰੀ ਕਰ ਕੇ ਕਿਰਤ ਕਰਨ ਦੀ ਜਾਂਚ ਸਿਖਾਈ **"ਬਾਬੇ ਤਾਰੇ ਚਾਰ ਚਕ ਨੌ ਖੰਡ ਪ੍ਰਿਥਮੀ ਸਚਾ ਢੋਆ"** ਦੀ ਕਾਰ ਕਰਨ ਉਪ੍ਰੰਤ ਭਾਈ ਗੁਰਦਾਸ ਜੀ ਦੇ ਫੁਰਮਾਨ ਅਨੁਸਾਰ **"ਫਿਰ ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ ॥ ਪਹਿਰ ਸੰਸਾਰੀ ਕੱਪੜੇ ਮੰਜੀ ਬੈਠ ਕੀਆ ਅਵਤਾਰਾ ॥....... ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ ॥"** *ਵਾਰ ੧, ਪਉੜੀ ੩੮*

ਦੀ ਕਾਰ ਕਰਕੇ ਮਨੁੱਖੀ ਜੀਵਨ ਦਾ ਟਾਈਮ ਟੇਬਲ ਦਰਸਾ ਕੇ ਖੁਦ ਉਸ ਉੱਤੇ ਅਮਲ ਕਰ ਵਿਖਾਇਆ। ਕਰਤਾਰ ਪੁਰ ਦੀ ਧਰਤੀ ਉੱਤੇ ਸਾਰੀ ਸੰਗਤ ਧਰਮਸ ਨਾਲ ਵਿੱਚ ਅੰਮ੍ਰਿਤ ਵੇਲੇ ਜੁੜਦੀ, ਪ੍ਰਭੂ ਚਿੰਤਨ ਕਰ ਸਾਰੀ ਸੰਗਤ ਜਪੁਜੀ ਸਾਹਿਬ ਦਾ ਪਾਠ ਕਰਦੀ। ਸਾਰਾ ਦਿਨ ਖੇਤਾਂ ਵਿੱਚ ਹਲਵਾਹ, ਝੋਨਾ ਲਾ, ਕਣਕਾ ਬੀਜ, ਫਸਲ ਨੂੰ ਪਾਣੀ ਦੇਣ ਦੇ ਕਾਰਜ ਕੀਤੇ ਜਾਂਦੇ। ਸ਼ਾਮੀ ਮੁੜ ਇਸ਼ਨਾਨ ਕਰ ਸਾਰੀ ਸੰਗਤ ਮਨ ਦੀ ਸਵੱਸ਼ਤਾ ਲਈ ਸੋਦਰ ਅਤੇ ਆਰਤੀ ਦਾ ਕੀਰਤਨ ਕਰਦੀ ਅਤੇ ਸੁਣਦੀ, ਕਿਰਤ ਕਮਾਈ ਦੀ ਫਸਲ ਨਾਲ ਲੰਗਰ ਚਲਦੇ, ਜਿੱਥੋਂ ਹਰ ਭੁੱਖੇ ਲੋੜਵੰਦ ਦੀ ਲੋੜ ਪੂਰੀ ਹੁੰਦੀ। ਸਤਿਗੁਰੂ ਨਾਨਕ ਦੇਵ ਜੀ ਨੇ ਜਿਹੜਾ ਅਮਲੀ ਜੀਵਨ ਜੀਉ ਕੇ ਦਰਸਾਇਆ ਅਤੇ ਪ੍ਰਚਾਰਿਆ, ਅੱਜ ਆਪਾਂ ਉਸ ਤੋਂ ਕੋਹਾਂ ਦੂਰ ਭੱਜ ਰਹੇ ਹਾਂ ਜਿਸ ਕਾਰਣ ਹਰ ਮਨੁੱਖ ਦੇ ਜੀਵਨ ਵਿੱਚ ਦਿਨੋ ਦਿਨ ਪ੍ਰੇਸ਼ਾਨੀਆਂ ਵੱਧ ਰਹੀਆਂ ਹਨ। ਇੰਨ੍ਹਾਂ ਪ੍ਰੇਸ਼ਾਨੀਆਂ ਦੀ ਪੀੜਾਂ ਤੋਂ ਆਪਣੀ ਮਾਨਸਿਕਤਾ ਨੂੰ ਮੁਕਤ ਕਰਨ ਲਈ ਮਨੁੱਖ ਨਸ਼ਿਆਂ ਦਾ ਸਹਾਰਾ ਲੈਣ ਲਗ ਪਿਆ ਹੈ ਜੋ ਬਿਲਕੁਲ ਹੀ ਸੁਖੀ ਸੁਹੇਲੇ ਜੀਵਨ ਤੋਂ ਉਲਟ ਰਸਤਾ ਹੈ। ਅੱਜ ਲੋੜ ਹੈ ਭਾਈ ਗੁਰਦਾਸ ਜੀ ਦੇ ਬਚਨਾਂ ਤੋਂ ਸੇਧ ਲੈ ਕੇ **"ਕਿਰਤ ਵਿਰਤ ਕਰ ਧਰਮ ਦੀ ਹਥਹੁੰ ਦੇਕੇ ਭਲਾ ਮਨਾਵੈ ॥"** ਦੇ ਅਸੂਲ ਨੂੰ ਅਮਲੀ ਜਾਮਾ ਪਹਿਨਾਈਏ। ਫਿਰ ਅਸੀਂ ਨਸ਼ਿਆਂ ਦੇ ਮਾਰੂ ਦੈਂਤ ਤੋਂ ਵੀ ਬਚ ਜਾਵਾਂਗੇ ਅਤੇ ਸੁਖੀ ਸੁਹੇਲੇ ਜੀਵਨ ਦਾ ਵੀ ਅਨੰਦ ਮਾਣ ਸਕਾਂਗੇ।

## ਵੰਡ ਛਕੋ

ਪ੍ਰਮੇਸ਼ਰ ਨੇ ਸੰਸਾਰ ਇੱਕ ਪ੍ਰਵਾਰ ਬਣਾਇਆ ਹੈ। ਜਿਸ ਅੰਦਰ ਆਪੋ ਆਪਣੀ ਪ੍ਰਾਲਬੱਧ ਕਾਰਣ ਕਿਸੇ ਪਾਸ ਥੋੜਾ ਧਨ ਹੈ, ਕਿਸੇ ਪਾਸ ਬਹੁਤਾ। ਜਿਵੇਂ ਆਪਾ ਨਿਤ ਆਪਣੇ ਜੀਵਨ ਵਿੱਚ ਵੇਖਦੇ ਹਾਂ ਜਿਸ ਪ੍ਰਵਾਰ ਦੇ ਸਾਰੇ ਜੀਵ ਆਪਸੀ ਭਾਈਚਾਰਕ ਸਾਂਝ ਪਾ ਕੇ ਇੱਕ ਦੂਜੇ ਦੀ ਮਦਦ ਕਰਕੇ, ਇੱਕ ਦੂਜੇ ਦੀ ਉੱਚੀ ਨੀਵੀਂ ਗੱਲ ਸਹਿ ਕੇ ਪਰਿਵਾਰ ਵਿੱਚ ਵਿਚਰਦੇ ਹਨ ਉਹ ਤਾਂ ਆਪਣੇ ਘਰ ਨੂੰ ਸਵਰਗ ਬਣਾ ਕੇ ਸੁਖੀ ਜੀਵਨ ਬਤੀਤ ਕਰਦੇ ਹਨ। ਪਰ ਜਿਸ ਪ੍ਰਵਾਰ ਦੇ ਜੀਵ ਇੱਕ ਦੂਜੇ ਨਾਲ ਈਰਖਾ ਕਰ ਕੇ ਦੂਈ ਦ੍ਵੈਤ ਦਾ ਸ਼ਿਕਾਰ ਹੋ ਕੇ ਆਪਸੀ ਮਦਦ ਕਰਨ ਦੀ ਥਾਂ ਇੱਕ ਦੂਜੇ ਦੀ ਲੱਤ ਖਿਚਾਈ ਕਰਨ ਲੱਗ ਜਾਂਦੇ ਹਨ। ਉਸ ਘਰ ਵਿੱਚ ਸਭ ਕੁਝ ਹੁੰਦੇ ਸੁੰਦੇ, ਉਸ ਘਰ ਦੇ ਜੀਵ ਨਰਕ ਸਮਾਨ ਜੀਵਨ ਭੋਗਦੇ ਹਨ। ਸਤਿਗੁਰੂ ਜੀ ਨੇ **"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ"** ਦਾ ਸਬਕ ਸਿਖਾਇਆ ਹੈ, ਤਾਂ ਜੋ ਅਸੀਂ ਸਾਰੇ ਆਪਸੀ ਭਾਈਚਾਰਕ ਸਾਂਝ ਬਣਾ ਕੇ ਆਪਣੇ ਤੋ ਛੋਟੇ ਦੀ ਮਦਦ ਕਰ ਕੇ ਬਰਾਬਰ ਦੇ ਨਾਲ ਪਿਆਰ ਬਣਾ ਕੇ ਅਤੇ ਆਪਣੇ ਤੋ ਵੱਡੇ ਦਾ ਸਤਿਕਾਰ ਕਰਕੇ। ਇੱਕ ਹਲੇਮੀ ਭਾਈਚਾਰੇ ਦਾ ਅਨੰਦ ਮਾਨ ਸਕੀਏ। ਇਹੋ ਜਿਹਾ ਹਲੇਮੀ ਪਾਰਿਵਾਰਿਕ ਭਾਈਚਾਰਾ ਬਨਾਉਣ ਲਈ ਦੇਣ ਬਿਰਤੀ ਬਨਾਉਣ ਦੀ ਲੋੜ ਹੈ। ਦੇਣ ਬਿਰਤੀ ਬਨਾਉਣ ਲਈ ਵੰਡ ਛੱਕਣ ਦਾ ਅਸੂਲ ਅਪਨਾਉਣਾ ਪਵੇਗਾ। ਜਿਨ੍ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਸੁਨੈਹਰੀ ਅਸੂਲ

**"ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ"**

*ਮ: ੧ ਪੰਨਾ ੧੨੪੫*

ਨੂੰ ਆਪਣੇ ਜੀਵਨ ਵਿੱਚ ਲਾਗੂ ਕਰ ਲਿਆ ਹੈ ਉਨ੍ਹਾਂ ਨੂੰ ਅਸਲੀ ਜੀਵਨ ਦਾ ਅਨੰਦ ਹੀ ਵੱਖਰਾ ਆਉਣ ਲੱਗ ਪਿਆ। ਉਹ ਤਾਂ ਚਾਰ ਚਾਰ ਦਿਨ ਦੇ ਭੁੱਖੇ ਵੀ ਲੰਗਰ ਤਿਆਰ ਕਰਕੇ ਵੰਡ ਛੱਕਣ ਲਈ ਨਗਾਰੇ ਵਜਾ ਕੇ ਅਵਾਜਾਂ ਮਾਰਦੇ ਸਨ। ਵੰਡ ਛਕਣ ਵਾਲੀ ਪੰਗਤ ਵਿੱਚ ਉਨ੍ਹਾਂ ਦਾ ਦੁਸ਼ਮਣ ਵੀ ਆ ਕੇ ਬੈਠ ਜਾਵੇ, ਉਸ ਨੂੰ ਆਪਣਾ ਪਰਮ ਮਿਤ੍ਰ ਜਾਣ ਕੇ ਲੰਗਰ ਛਕਾ ਖੁਸ਼ ਹੁੰਦੇ ਸਨ।

**ਦੇਤ ਅਵਾਜਾ ਭੁਖਾ ਕੋਈ ॥ ਦੇਗ ਤਿਆਰ ਗੁਰੂ ਕੀ ਹੋਈ ॥**
**ਉਸ ਸਮੇਂ ਵੈਰੀ ਕਿਮ ਆਵੈ ॥ ਪਰਮ ਮੀਤ ਮਸ ਤੋਹਿ ਛਕਾਵੈਂ ॥**



ਕਿਰਤ ਕਮਾਈ ਕਰਕੇ ਦੂਸਰੇ ਦੀ ਲੋੜ ਪੂਰੀ ਕਰਨ ਨਾਲ ਇਕ ਅਕਹਿ ਅਨੰਦ ਪ੍ਰਾਪਤ ਹੁੰਦਾ ਹੈ ਜੋ ਵੰਡ ਛਕਣ ਵਾਲਾ ਹੀ ਮਹਿਸੂਸ ਕਰ ਸਕਦਾ ਹੈ ਕਿਉਂਕਿ ਜਿਸ ਲੋੜਵੰਦ ਦੀ ਲੋੜ ਪੂਰੀ ਹੁੰਦੀ ਹੈ, ਉਸ ਦੀ ਆਤਮਾ ਵਿੱਚੋਂ ਧੁਰ ਅੰਦਰੋਂ ਲੋੜ ਪੂਰੀ ਕਰਤਾ ਪ੍ਰਤੀ ਅਸੀਸ ਨਿਕਲਦੀ ਹੈ, ਜੋ ਆਤਮਿਕ ਖੁਸ਼ੀ ਅਤੇ ਅਨੰਦ ਪ੍ਰਦਾਨ ਕਰਦੀ ਹੈ। ਦੂਸਰੇ ਵੰਡ ਛੱਕਣ ਨਾਲ ਦੇਣ ਦਾ ਸੁਭਾਅ ਪਰਪੱਕ ਹੁੰਦਾ ਹੈ। ਕਿਉਂਕਿ ਪ੍ਰਮੇਸ਼ਰ ਦਾ ਸੁਭਾਅ ਦੇਣ ਦਾ ਹੈ ਜਿੰਨ੍ਹਾਂ ਚਿਰ ਮਨੁੱਖ ਦੀ ਵੀ ਦੇਣ ਬਿਰਤੀ ਨਹੀਂ ਬਣਦੀ ਉਨ੍ਹਾਂ ਚਿਰ ਪ੍ਰਭੂ ਨਾਲ ਜੀਵ ਦੀ ਇੱਕ ਸੁਰਤਾ ਹੋਣੀ ਕਠਿਨ ਹੈ। ਪ੍ਰਭੂ ਦੇ ਸੁਭਾਅ ਬਾਰੇ ਸਤਿਗੁਰੂ ਜੀ ਨੇ ਗੁਰਬਾਣੀ ਵਿੱਚ ਲਿਖਿਆ ਹੈ।

**ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥** ਉਹ ਤਾਂ :—**ਵਡਾ ਦਾਤਾ ਤਿਲ ਨ ਤਮਾਇ ॥** ਦੀ ਬਿਰਤੀ ਦਾ ਮਾਲਕ ਹੈ।

ਜਿਹੜਾ ਮਨੁੱਖ ਕਿਰਤ ਕਰ ਵੰਡ ਛੱਕਣ ਦੀ ਚਾਲੀ ਨੂੰ ਅਪਣਾ ਲੈਂਦਾ ਹੈ ਸਹਿਜੇ-ਸਹਿਜੇ ਉਸ ਦਾ ਵੀ ਦੇਣ ਸੁਭਾਅ ਬਣ ਜਾਂਦਾ ਹੈ ਜੋ ਸਮਾਂ ਪਾ ਕੇ ਪ੍ਰਭੂ ਵਿੱਚ ਅਭੇਦਤਾ ਲਈ ਸਹਾਇਕ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਵੀ ਗੁਰੂ ਚਾਲੀ ਦੀ ਪ੍ਰੋੜਤਾ ਕਰਦੇ ਫੁਰਮਾਇਆ ਹੈ। **ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ ॥**

**ਅਤੇ— ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ ॥**

ਵੰਡ ਛੱਕਣ ਲਈ ਅਵਾਜਾਂ ਉਹ ਹੀ ਮਾਰ ਸਕਦਾ ਹੈ ਜਿਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ **"ਘਾਲਿ ਖਾਇ ਕਿਛੁ ਹਥਹੁ ਦੇਇ"** ਦੇ ਉਪਦੇਸ਼ ਨੂੰ ਆਪਣੇ ਜੀਵਨ ਵਿੱਚ ਅਪਣਾ ਲਿਆ ਹੋਵੇ ਪਰ ਅੱਜ ਤਾਂ ਖੇਡ ਹੀ ਹੋਰ ਬਣ ਗਈ ਹੈ। ਮਨੁੱਖ ਦੇਣ ਨਾਲੋਂ ਲੈਣ ਵਿੱਚ ਜਿਆਦਾ ਖੁਸ਼ੀ ਮਹਿਸੂਸ ਕਰਦਾ ਹੈ। ਵੰਡਣ ਦੀ ਥਾਂ ਇਕੱਠਾ ਕਰਨ ਨੂੰ ਤਰਜੀਹ ਦੇ ਰਿਹਾ ਹੈ। **"ਘਾਲਿ ਖਾਇ ਸੇਵਾ ਕਰੈ"** ਦੀ ਥਾਂ ਆਪਣੀ ਸੇਵਾ ਕਰਾਉਣ ਵਿੱਚ ਮਾਣ ਮਹਿਸੂਸ ਕਰਦਾ ਹੈ। ਸਤਿਗੁਰੂ ਜੀ ਨੇ **"ਗਰੀਬ ਦਾ ਮੂੰਹ ਗੁਰੂ ਕੀ ਗੋਲਕ"** ਫੁਰਮਾਇਆ ਸੀ ਪਰ ਅੱਜ ਅਮੀਰ ਦਾ ਮੂੰਹ ਹੀ ਗੁਰੂ ਕੀ ਗੋਲਕ ਬਣ ਗਿਆ ਹੈ। ਲੋੜਵੰਦ ਭੁੱਖਿਆਂ ਦੀ ਥਾਂ ਰਜਿਆਂ ਨੂੰ ਹੋਰ ਰਜਾਉਣ ਦੀ ਪਰਪਾਟੀ ਪਰਪਕ ਹੁੰਦੀ ਜਾ ਰਹੀ ਹੈ ਜੋ ਸਹੀ ਰਸਤੇ ਤੋਂ ਭਟਕਣ ਦੀਆਂ ਨਿਸ਼ਾਨੀਆਂ ਸਾਕਾਰ ਹੋ ਰਹੀਆਂ ਹਨ। ਅੱਜ ਮਨਮਤ ਦਾ ਤਿਆਗ ਕਰਕੇ ਗੁਰਮਤ ਅਸੂਲਾਂ ਦੇ ਧਾਰਨੀ ਬਣਨ ਦੀ ਅਤਿਅੰਤ ਲੋੜ ਹੈ।

# ਨਾਮ ਜਪੋ

ਸੰਸਾਰ ਵਿੱਚ ਹਰ ਮਨੁੱਖ ਸੁੱਖ ਚਾਹੁੰਦਾ ਹੈ। ਸੁਖ ਦੀ ਪ੍ਰਾਤੀ ਵਾਸਤੇ ਹੀ ਸਾਰੀ ਉਮਰ ਜਤਨ ਕਰਦਾ ਰਹਿੰਦਾ ਹੈ ਪਰ ਸੁਖ ਫਿਰ ਵੀ ਪ੍ਰਾਪਤ ਨਹੀਂ ਹੁੰਦਾ। ਸੁਖ ਨ ਪ੍ਰਾਪਤੀ ਦਾ ਕਾਰਣ ਕੀ ਹੈ ? ਸਤਿਗੁਰੂ ਇਸ ਸਵਾਲ ਦਾ ਉੱਤਰ ਗੁਰਬਾਣੀ ਵਿੱਚ ਬਖਸ਼ਸ਼ ਕਰਦੇ ਹਨ ਕਿ ਮਨੁੱਖ ਸੁਖ ਦੇਣ ਵਾਲੇ ਸੋਮੇਂ ਪ੍ਰਭੂ ਨਾਲੋਂ ਟੁਟ ਕੇ, ਪ੍ਰਭੂ ਨਾਲੋਂ ਤੁਟੀਆਂ ਹੋਈਆਂ ਅਤੇ ਤੋੜਨ ਵਾਲੀਆਂ ਵਸਤਾਂ ਵਿੱਚੋਂ ਸੁਖ ਭਾਲਦਾ ਹੈ ਜਿਵੇਂ ਮਨੁੱਖ ਬਹੁਤਾ ਸਾਰਾ ਧਨ ਇਕੱਠਾ ਕਰਕੇ ਸੁਖ ਦੀ ਲਾਲਸਾ ਕਰਦਾ ਹੈ। ਮਨੁੱਖ ਅੱਖਾਂ ਨਾਲ ਸੁੰਦਰ ਦ੍ਰਿਸ਼ ਅਤੇ ਸੂਰਤਾਂ ਵੇਖ ਕੇ ਸੰਤੁਸ਼ਟਤਾ ਭਾਲਦਾ ਹੈ। ਕਈ ਮਨੁੱਖ ਰਾਜ ਭਾਗ ਦੀ ਪ੍ਰਾਪਤੀ ਵਿੱਚੋਂ ਸੁੱਖ ਲੱਭਦੇ ਹਨ। ਸਾਹਿਬਾਂ ਦੇ ਫੁਰਮਾਨ ਅਨੁਸਾਰ ਇਨ੍ਹਾਂ ਵਸਤੂਆਂ ਵਿੱਚੋਂ ਸੁਖ ਤਾਂ ਕੀ ਪ੍ਰਾਪਤ ਹੋਣਾ ਹੈ ਸਗੋਂ **"ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ"** ਦੀ ਸੱਚਾਈ ਸਾਕਾਰ ਹੁੰਦੀ ਹੈ।

ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ

**ਸੁਖੁ ਨਾਹੀ ਬਹੁਤੈ ਧਨਿ ਖਾਟੇ ॥**
**ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥**
**ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥**

*ਭੈਰਉ ਮ: ੫ ਪੰਨਾ ੧੧੪੭*

ਸੁੱਖ ਮਿਲਦਾ ਹੈ ਹਰੀ ਦੇ ਗੁਣ ਗਾਉਣ ਨਾਲ, ਸੁਖ ਮਿਲਦਾ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਨੂੰ ਕਮਾਉਣ ਨਾਲ, ਉਹ ਬਚਨ ਹਨ :—

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**ਕਲਿ ਕਲੇਸ ਤਨ ਮਾਹਿ ਮਿਟਾਵਉ ॥**

ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ ਸਤਿਗੁਰੂ ਜੀ ਦੇ ਤੱਤ ਬਚਨਾਂ ਨੂੰ ਕਮਾਉਣ ਨਾਲ, ਤੱਤ ਬਚਨ ਹਨ :—

**ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥**
**ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥** *ਸੂਹੀ ਮ: ੫ ਪੰਨਾ ੭੬੧*



ਪ੍ਰਭੂ ਦਾ ਨਾਮ ਜੱਪਣ ਨਾਲ ਲੋਕ ਪ੍ਰਲੋਕ ਦੀਆਂ ਵਡਿਆਈਆਂ, ਸਦੀਵੀਂ ਅਨੰਦ, ਮਨ ਬਾਸ਼ਤ ਫਲ ਪ੍ਰਾਪਤ ਹੋ ਜਾਂਦੇ ਹਨ। ਸਤਿਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :—

**ਮੇਰੇ ਮਨ ਹਰਿ ਜਪਿ ਸਦਾ ਧਿਆਇ ॥**
**ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ ਰਹਾਉ ॥**

*ਆਸਾ ਮ: ੩ ਪੰਨਾ ੩੬੩*

ਪ੍ਰਮੇਸ਼ਰ ਦਾ ਨਾਮ ਅਰਾਧਨ ਨਾਲ ਜਿੱਥੇ ਸਾਰੇ ਦੇ ਸਾਰੇ ਸੁਖ ਪ੍ਰਾਪਤ ਹੁੰਦੇ ਅਤੇ ਮੂੰਹ ਮੰਗੀਆਂ ਮੁਰਾਦਾਂ ਮਿਲ ਜਾਂਦੀਆਂ ਹਨ ਉੱਥੇ ਆਤਮਿਕ ਸ਼ਾਂਤੀ, ਖੁਸ਼ੀ ਖੇੜਾ, ਸਦੀਵੀਂ ਅਨੰਦ ਦੀਆਂ ਦਾਤਾਂ ਸੁਤੇ ਹੀ ਪ੍ਰਾਪਤ ਹੋ ਜਾਂਦੀਆਂ ਹਨ। ਨਾਮ ਜਪਣ ਨਾਲ ਸਭ ਤੋਂ ਵੱਡੀ ਬਖਸ਼ਸ਼ ਇਹ ਹੁੰਦੀ ਹੈ, ਕਿ ਸਾਡੇ ਮਨ ਉਪਰ ਜੋ ਜਨਮਾਂ ਜਨਮਾਂਤਰਾਂ ਦੇ ਪਾਪ ਸੰਸਕਾਰਾਂ ਦੀ ਮਲੀਨਤਾਈ ਲਗੀ ਹੋਈ ਹੈ, ਜਿਸ ਪ੍ਰਥਾਇ ਸ਼੍ਰੀ ਗੁਰੂ ਅਮਰ ਦਾਸ ਜੀ ਨੇ ਸੋਰਠ ਦੀ ਵਾਰ ਵਿੱਚ ਸੰਕੇਤ ਦਿੱਤਾ ਹੈ।

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥**

*ਸਲੋਕ ਮ: ੩ ਪੰਨਾ ੬੫੧*

ਨਾਮ ਜੱਪ ਦੀ ਬਰਕਤ ਨਾਲ ਇਹ ਮਲੀਨਤਾਈ ਵੀ ਖਤਮ ਹੋ ਜਾਂਦੀ ਹੈ ਅਤੇ ਮਨ ਆਪਣੇ ਅਸਲੀ ਰੂਪ ਵਿੱਚ ਨਿਖਰ ਜਾਂਦਾ ਹੈ ਅਤੇ ਨਾਮ ਦਾ ਹਿਰਦੇ ਵਿੱਚ ਨਿਵਾਸ ਹੋ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥**
**ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥**

*ਸੁਖਮਨੀ ਮ: ੫ ਪੰਨਾ ੨੬੩*

ਨਾਮ ਮਨ ਦੀ ਕਿਵੇਂ ਮੈਲ ਉਤਾਰਦਾ ਹੈ ? ਜਿਵੇਂ ਸਰੀਰ ਦੇ ਅੰਗ ਮਿੱਟੀ ਘੱਟੇ ਨਾਲ ਭਰ ਜਾਣ, ਕੱਪੜੇ ਪਲੀਤ ਹੋ ਜਾਣ ਅਸੀਂ ਉਨ੍ਹਾਂ ਨੂੰ ਸਾਬਣ ਲਾ ਕੇ ਪਾਣੀ ਵਿੱਚ ਝਘੱਲ ਕੇ ਸਾਫ ਸੁਥਰੇ ਕਰ ਲੈਂਦੇ ਹਾਂ ਤਿਵੇਂ ਪ੍ਰਭੂ ਪਿਆਰ ਵਿੱਚ ਭਿੱਜ ਕੇ ਜਪਿਆ ਨਾਮ ਮੱਤ ਨੂੰ ਉਜਲਾ ਕਰਦਾ ਹੈ।

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥**
**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥**

**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** *ਜਪੁਜੀ ਪੰਨਾ ੪*

ਕਈ ਵਾਰੀ ਸਾਡੇ ਮਨਾਂ ਵਿੱਚ ਇੱਕ ਸ਼ੰਕਾ ਬਣਿਆ ਰਹਿੰਦਾ ਹੈ, ਕਿ ਸ਼ਾਇਦ ਨਾਮ ਜਪਣ ਦਾ ਕਾਰਜ ਕਰਨ ਲਈ ਦੁਨਿਆਵੀ ਕਾਰ ਵਿਹਾਰ ਛੱਡਣ ਪੈਣਗੇ ਅਤੇ ਕਿਤੇ ਇਕਾਂਤ ਵਾਸ ਟਿਕਾਣਾ ਕਰਨਾ ਪਵੇਗਾ। ਫਿਰ ਸੰਸਾਰ ਦੀ ਗੁਜਰਾਨ ਕਿਵੇਂ ਚਲੇਗੀ ? ਗੁਰਮਤਿ ਵਿੱਚ ਕਿਤੇ ਵੀ ਸੰਸਾਰ ਨੂੰ ਤਿਆਗਣ ਦੀ ਜਾਂ ਕਾਰ ਵਿਹਾਰਾ ਨੂੰ ਛੱਡਣ ਦੀ ਸਿੱਖਿਆ ਨਹੀਂ ਦਿੱਤੀ ਸਗੋਂ ਸੰਸਾਰ ਦੀਆਂ ਸਾਰੀਆਂ ਜਿੰਮੇਵਾਰੀਆਂ ਨੂੰ ਬੜੀ ਲਗਨ ਅਤੇ ਤਨਦੇਹੀ ਨਾਲ ਨਿਭਾਉਂਦੇ ਹੋਏ, ਹੱਥਾਂ ਪੈਰਾਂ ਨਾਲ ਕਿਰਤ ਕਰਨੀ ਹੈ ਅਤੇ ਰਸਨਾ ਅਤੇ ਮਨ ਦੇ ਨਾਲ ਨਾਮ ਜਪਣਾ ਹੈ ਜਿਵੇਂ ਭਗਤ ਨਾਮ ਦੇਵ ਜੀ ਕਰਦੇ ਹਨ।

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**

*ਸਲੋਕ ਕਬੀਰ ਜੀ ਪੰਨਾ ੧੩੭੫*

ਦੀ ਜੁਗਤੀ ਨੂੰ ਆਪਣੇ ਜੀਵਨ ਵਿੱਚ ਅਪਨਾਉਣਾ ਹੈ।

ਇੱਕੋ ਸਮੇਂ ਦੋ ਕਰਮ ਕਿਵੇਂ ਕਰਨੇ ਹਨ ? ਬਾਬਾ ਨਾਮ ਦੇਵ ਜੀ ਨੇ ਹੀ ਰਾਮਕਲੀ ਰਾਗ ਵਿੱਚ ਦੁਨਿਆਵੀ ਪੰਜ ਉਦਾਹਰਨਾਂ ਦੇ ਕੇ ਇਸੇ ਮਨ ਨਾਲ ਸੰਸਾਰ ਦੇ ਕਾਰ ਵਿਹਾਰ ਕਰਨ ਦੀ ਅਤੇ ਉਸੇ ਹੀ ਮਨ ਨਾਲ ਪ੍ਰਭੂ ਸਿਮਰਨ ਕਰਨ ਦੀ ਜੁਗਤੀ ਪ੍ਰਦਾਨ ਕੀਤੀ ਹੈ। ਜਿਵੇਂ ਕਿ ਇੱਕੋ ਮਨ ਦੁਨੀਆਂ ਦੇ ਦੋ-ਦੋ ਕੰਮ ਹਰ ਰੋਜ ਹੀ ਕਰਦਾ ਹੈ। ਤਿਵੇਂ ਕਾਰ ਵਿਹਾਰ ਕਰਦਿਆ **"ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ"** ਦੀ ਕਾਰ ਕਰਨੀ ਹੈ। ਬਾਬਾ ਨਾਮ ਦੇਵ ਜੀ ਦਾ ਫੁਰਮਾਨ ਪੜੀਏ ਸਪੱਸ਼ਟਤਾ ਹੋ ਜਾਵੇਗੀ।

**ਆਨੀਲੇ[1] ਕਾਗਦੁ ਕਾਟੀਲੇ ਗੂਡੀ[2] ਆਕਾਸ ਮਧੇ ਭਰਮੀਅਲੇ ॥**
**ਪੰਚ[3] ਜਨਾ ਸਿਉ ਬਾਤ[4] ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧ ॥**
**ਮਨ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ[5] ਕਲਾ ਚਿਤੁ ਮਾਂਡੀਅਲੇ ॥ ਰਹਾਉ ॥**
**ਆਨੀਲੇ ਕੁੰਭੁ[6] ਭਰਾਈਲੇ ਊਦਕ[7] ਰਾਜ ਕੁਆਰ[8] ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨ ॥**
**ਮੰਦਰੁ[9] ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**

*੧. ਲਿਆਂਦਾ ੨. ਪਤੰਗ ੩. ਦੋਸਤਾਂ ਨਾਲ ੪. ਗਲਾਂ ਬਾਤਾਂ ੫. ਸੁਨਿਆਰਾ ੬. ਘੜਾ ੭. ਪਾਣੀ ੮. ਲੜਕੀਆਂ ੯. ਦਸ ਦਰਬਾਜਿਆਂ ਵਾਲਾ ਘਰ।*



**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩ ॥**
**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ[1] ॥**
**ਅੰਤਰਿ ਬਾਹਰਿ ਕਾਜ ਬਿਰੂਧੀ[2] ਚੀਤੁ ਸੁ ਬਾਰਿਕ ਰਾਖੀਅਲੇ ॥੭ ॥੪ ॥੧ ॥**

*ਨਾਮਦੇਵ ਜੀ ਪੰਨਾ ੯੭੨*

ਨਾਮ ਜਪਦਿਆਂ-ਜਪਦਿਆਂ ਜਿਨ੍ਹਾਂ ਨੂੰ ਨਾਮ ਦਾ ਰਸ ਪ੍ਰਾਪਤ ਹੋ ਜਾਂਦਾ ਹੈ ਉਨ੍ਹਾਂ ਦੀ ਹੋਰ ਰਸਾਂ ਕਸਾਂ ਵੱਲੋਂ ਝਾਕ ਸਦਾ ਲਈ ਖਤਮ ਹੋ ਜਾਂਦੀ ਹੈ। ਉਹ ਤਾਂ ਸੰਸਾਰ ਨੂੰ ਪੁਕਾਰ-ਪੁਕਾਰ ਕੇ ਕਹਿ ਦਿੰਦੇ ਹਨ। **ਰਾਮ ਰਸੁ ਪੀਆ ਰੇ ॥ ਜਿਹ ਰਸ ਬਿਸਰਿ ਗਏ ਰਸ ਅਉਰ ॥੧ ॥ ਰਹਾਉ ॥** **ਗਉੜੀ ਕਬੀਰ ਜੀ ਪੰਨਾ ੩੩੭**

ਨਾਮ ਦਾ ਰਸ ਪ੍ਰਾਪਤ ਹੁੰਦੇ ਸਾਰ ਸੰਸਾਰ ਦੇ ਸਾਰੇ ਰਸ ਸਮੇਤ ਨਸ਼ਿਆ ਦੇ ਗੁਰਮੁਖ ਨੂੰ ਕਦੇ ਚੰਗੇ ਨਹੀਂ ਲਗਦੇ। ਇਨ੍ਹਾਂ ਸਰੂਰ ਦੇਣ ਵਾਲੇ ਮਾਦਕ ਨਸ਼ਿਆਂ ਨੂੰ ਉਹ ਤੁਛ ਜਾਣਦਾ ਹੈ, ਅਤੇ ਬਾਬਾ ਕਬੀਰ ਜੀ ਵਾਂਗ ਕਹਿ ਦਿੰਦਾ ਹੈ।

**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥** ਉਹ ਗੁਰੂ ਪਿਆਰਾ ਤਾਂ **"ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ"** ਦੇ ਰੰਗ ਵਿੱਚ ਰੰਗੀਜਿਆ ਹੁੰਦਾ ਹੈ।

ਨਾਮ ਦਾ ਨਸ਼ਾ ਕਿਤੋਂ ਬਾਹਰੋਂ ਮਾਇਆ ਖਰਚ ਕਰਕੇ ਕੇ ਪ੍ਰਾਪਤ ਨਹੀਂ ਹੁੰਦਾ। ਨਾਮ ਦੀਆਂ ਦਾਤਾਂ ਤਾਂ ਗੁਰੂ ਨੂੰ ਆਪਾ ਸਮਰਪਿਤ ਕਰਕੇ **"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"** ਦੇ ਧਾਰਨੀ ਬਣ ਕੇ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਸੋ ਐਸੇ ਅਮੋਲਕ ਨਾਮ ਦੇ ਰਸ ਨੂੰ ਪ੍ਰਾਪਤ ਕਰਨ ਲਈ ਜਤਨਸ਼ੀਲ ਹੋਈਏ ਅਤੇ ਥੋੜ ਚਿਰੇ ਲੋਕ ਪ੍ਰਲੋਕ ਦਾ ਵਿਗਾੜ ਕਰਨ ਵਾਲੇ ਤਨ ਅਤੇ ਧਨ ਦਾ ਨਾਸ਼ ਕਰਨ ਵਾਲੇ ਨਸ਼ਿਆਂ ਤੋਂ ਸਦਾ ਪ੍ਰਹੇਜ ਗਾਰੀ ਬਣ ਕੇ ਆਪਣਾ ਲੋਕ ਸੁਖੀ ਪ੍ਰਲੋਕ ਸੁਹੇਲਾ ਕਰੀਏ। ਗੁਰੂ ਬਹੁੜੀ ਕਰੇਗਾ। ਭੁਲਾਂ ਚੁਕਾਂ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ ॥**
**ਵਾਹਿਗੁਰੂ ਜੀ ਦੀ ਫਤਹਿ ॥**

*੧. ਪੰਘੂੜੇ ਉਪਰ ਪਾਉਦੀ ਹੈ ੨. ਰੁਝੀ ਹੁੰਦੀ ਹੈ।*

# ਵਿਸ਼ਾ-ਸੂਚੀ






ਮਈ, 2007 : 10,000 ਕਾਪੀਆਂ
ਦਸੰਬਰ, 2007 : 20,000 ਕਾਪੀਆਂ